ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਮਈ-ਜੂਨ 2007

10/-

ਅੰਦਰ ਪੜ੍ਹੋ :





# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਰੱਬ

ਅਨੀਤਾ ਕੋਮਲ

ਉਹ ਦੁਆਵਾਂ, ਪ੍ਰਾਰਥਨਾਵਾਂ
ਜੋ ਕਦੀ ਸਬੱਬ ਨਾਲ
ਸੱਚ ਹੋ ਜਾਂਦੀਆਂ ਨੇ
ਰੱਬ ਦੀ ਹੋਂਦ ਉੱਤੇ
ਮਨੁੱਖ ਦੇ ਵਿਸ਼ਵਾਸ ਦੀ
ਨੀਂਹ ਧਰ ਜਾਂਦੀਆਂ ਨੇ

ਉਹੀ ਦੁਆਵਾਂ, ਪ੍ਰਾਰਥਨਾਵਾਂ
ਜਦੋਂ ਪੱਥਰ ਦੀਆਂ ਮੂਰਤੀਆਂ ਅੱਗੇ
ਹਾਰ ਜਾਂਦੀਆਂ ਨੇ
ਅਗਲੇ ਹੀ ਪਲ
ਰੱਬ ਦੀ ਹੋਂਦ ਨੂੰ
ਸ਼ਰੇ ਬਜ਼ਾਰ ਵੰਗਾਰ ਜਾਂਦੀਆਂ ਨੇ

ਇਹ ਕਿਸ ਸ਼ਬਦ ਨੂੰ ਅਸੀਂ
ਤੀਲੇ ਤੋਂ ਪਹਾੜ ਬਣਾ ਲਿਆ ਏ
ਕਿਉਂ ਰੱਬ ਨੂੰ
ਆਪਣੇ ਅਤੇ ਹੋਣੀ ਵਿਚਕਾਰ
ਆੜ ਬਣਾ ਲਿਆ ਏ

ਇਹ ਝੱਲਣੀਆਂ ਨੇ ਜਦ ਤੂੰ ਹੀ ਸੱਟਾਂ
'ਹੋਣੀ' ਦੀਆਂ ਆਪਣੇ ਆਪ ਤੇ
ਫਿਰ ਕਿਉਂ ਲੋਚਦਾ ਏਂ ਅਸੀਸਾਂ
ਤੇ ਕਿਉਂ ਤ੍ਰਬਕਦਾ ਏਂ ਸਰਾਪ ਤੋਂ

ਜੇ ਚੰਗਾ ਮਾੜਾ ਸਭ ਕੁਝ
'ਰੱਬ' ਹੀ ਕਰਦਾ ਏ
ਫਿਰ ਕਿਉਂ ਮਨੁੱਖ ਉਹਦੀ ਕੀਤੀ ਦਾ
ਦੁੱਖ ਆਪਣੇ ਤੇ ਜਰਦਾ ਏ

ਜੇ ਚੰਗਾ ਮਾੜਾ ਸਭ ਕੁਝ
ਮਨੁੱਖ ਹੀ ਕਰਦੇ ਏ
ਫਿਰ ਕਿਉਂ ਕਿਸੇ ਅਣਹੋਣੀ ਦਾ ਇਲਜ਼ਾਮ
ਰੱਬ ਤੇ ਮੜ੍ਹਦਾ ਏ

ਰੱਬ ਇੱਕ ਸ਼ਬਦ ਹੈ
ਤੇ ਸ਼ਬਦ ਹਮੇਸ਼ਾ ਸੱਚ ਨਹੀਂ ਕਹਿੰਦੇ

# ਤਤਕਰਾ



ਵਿਗਿਆਨ ਸਾਨੂੰ ਸਿਖਾਉਂਦਾ ਹੈ ਕਿ ਨਿਯਮਤ ਰੂਪ ਵਿੱਚ ਹੋਂਦ ਰੱਖਣ ਵਾਲੀਆਂ ਘਟਨਾਵਾਂ ਨੂੰ ਕਿਸੇ ਪੀਰ ਪੈਗੰਬਰ ਦੁਆਰਾ ਅਚਾਨਕ ਆਪਣੀ ਮਰਜੀ ਅਨੁਸਾਰ ਬਦਲਿਆ ਨਹੀਂ ਜਾ ਸਕਦਾ ਉਹ ਭਾਵੇਂ ਕਿੰਨੇ ਵੀ 'ਪਵਿੱਤਰ' ਕਿਉਂ ਨਾ ਹੋਣ।

*ਲਾਲਾ ਹਰਦਿਆਲ*


ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਮਨੁੱਖਵਾਦ ਇੱਕ ਅਜਿਹਾ ਸਿਧਾਂਤ, ਵਤੀਰਾ ਜਾਂ ਜ਼ਿੰਦਗੀ ਜਿਉਣ ਦਾ ਤਰੀਕਾ ਹੈ, ਜਿਹੜਾ ਮਨੁੱਖੀ ਹਿਤਾਂ ਜਾਂ ਕੀਮਤਾਂ ਉੱਤੇ ਕੇਂਦਰਿਤ ਹੁੰਦਾ ਹੈ। ਖ਼ਾਸ ਤੌਰ ਤੇ ਇੱਕ ਦਰਸ਼ਨ, ਜਿਹੜਾ ਆਮ ਤੌਰ 'ਤੇ ਕਿਸੇ ਵੀ ਦੈਵੀ ਸ਼ਕਤੀ ਨੂੰ ਰੱਦ ਕਰਦਾ ਹੈ ਅਤੇ ਮਨੁੱਖੀ ਗੌਰਵ ਤੇ ਸਨਮਾਨ ਤੇ ਤਰਕ ਰਾਹੀਂ ਸਵੈ-ਬੋਧ ਦੀ ਯੋਗਤਾ ਉੱਤੇ ਜ਼ੋਰ ਦਿੰਦਾ ਹੈ।

ਮੈਰੀਅਨ ਵੈਬਸਟਰ ਡਿਕਸ਼ਨਰੀ


**ਸੰਪਾਦਨ ਸਹਿਯੋਗ**
ਰਾਮ ਸਵਰਨ ਲੱਖੇਵਾਲੀ

ਟਾਈਪ ਸੈਟਿੰਗ ਦੀਪਕ ਸੋਨੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
ਮੋਬਾ: 94174 27538

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
Web : www.tartsheel.in

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ

### ਇਹ ਸਾਡੇ ਹੀਰੋ ਨਹੀਂ

ਹਾਲ ਹੀ ਵਿੱਚ, ਮੋੜਾਂ ਘੋੜਾਂ ਵਿਚੋਂ ਹੁੰਦੀ ਹੋਈ, ਫਿਲਮੀ ਅਦਾਕਾਰ ਅਭਿਸ਼ੇਕ ਬਚਨ ਅਤੇ ਵਿਸ਼ਵ ਸੁੰਦਰੀ ਐਸ਼ਵਰਿਆ ਰਾਏ ਦੀ ਬਹੁ-ਚਰਚਿਤ ਸ਼ਾਦੀ ਆਖਿਰ ਨੇਪਰੇ ਚੜ੍ਹ ਹੀ ਗਈ। ਅਖ਼ਬਾਰੀ ਅਤੇ ਟੀ.ਵੀ. ਮੀਡੀਆਂ ਨੇ ਇਸ ਨੂੰ ਇੱਕ ਕੌਮੀ ਘਟਨਾ ਵਜੋਂ ਪ੍ਰਚਾਰਿਤ ਕੀਤਾ। ਕੁਝ ਦਿਨਾਂ ਲਈ, ਕਰੋੜਾਂ ਪਾਠਕ-ਦਰਸ਼ਕ, ਸਾਹ ਰੋਕ ਕੇ ਨਾਨਕਾ ਮੇਲ ਵਾਂਗ, ਮਨ ਹੀ ਮਨ ਵਿੱਚ, ਇਸ ਵਿਆਹ ਵਿੱਚ ਸ਼ਾਮਿਲ ਹੋਏ। ਸ਼ਗਨ ਪੈਣ ਤੋਂ ਲੈ ਕੇ ਫੇਰੇ ਲੈਣ ਤੱਕ, ਕਿੰਨੀਆਂ ਹੀ ਕਰਮਕਾਂਡੀ ਰਸਮਾਂ ਉੱਤੇ ਪੈਸਾ ਅਤੇ ਸਮੱਗਰੀ ਨੂੰ ਮੀਂਹ ਵਾਂਗ ਵਰ੍ਹਾਇਆ ਗਿਆ। ਬਚਨ ਪਰਿਵਾਰ ਅਤੇ ਉਹਨਾਂ ਮਿੱਤਰਾਂ ਨੇ ਮੱਧ ਅਤੇ ਦੱਖਣੀ ਭਾਰਤ ਦੇ ਮੰਦਰਾਂ ਵਿੱਚ 51-51 ਲੱਖ ਦਾਨ ਦੇ ਕੇ ਇੱਕ-ਇੱਕ ਰੁਪਇਆ ਹੱਥ ਵਿੱਚ ਲਈ ਖੜੇ, ਆਮ ਸ਼ਰਧਾਲੂਆਂ ਦਾ ਮਖ਼ੌਲ ਉਡਾਇਆ। ਨਿਰਸੰਦੇਹ, ਵਿਆਹ ਸਬੰਧ ਦੀ ਖੁਸ਼ੀ ਅਤੇ ਕਾਮਯਾਬੀ ਦਾ ਇਸ ਨਾਲ ਕੋਈ ਵਾਸਤਾ ਨਹੀਂ।

ਖ਼ਬਰਾਂ ਹਨ ਕਿ ਜੋਤਸ਼ੀਆਂ ਦੀ ਰਾਇ ਨਾਲ, ਐਸ਼ਵਰਿਆ ਨੇ ਪਹਿਲਾਂ ਬਨਾਰਸ ਵਿੱਚ, ਇੱਕ ਪਿੱਪਲ ਨਾਲ ਸ਼ਾਦੀ ਕੀਤੀ, ਫਿਰ ਬੰਗਲੌਰ ਵਿੱਚ ਕੇਲੇ ਦੇ ਰੁੱਖ ਨਾਲ ਫੇਰੇ ਲਏ ਅਤੇ ਅਯੁੱਧਿਆ ਵਿੱਚ ਇੱਕ ਦੇਵਤੇ ਦੀ ਮੂਰਤੀ ਨਾਲ ਵਿਆਹ ਕੀਤਾ ਤਾਂ ਜੋ ਉਹਨਾਂ ਦੇ ਵਿਆਹਕ ਸਬੰਧਾਂ ਦੇ ਸੰਭਾਵੀ ਖਤਰਿਆਂ ਨੂੰ ਕੱਥਿਤ ਤੌਰ 'ਤੇ ਟਾਲਿਆ ਜਾ ਸਕੇ। ਪਟਨਾ ਦੇ, ਇੱਕ ਵਕੀਲ ਨੇ ਇਹਨਾਂ ਕਰਮ-ਕਾਂਡੀ ਗੱਲਾਂ ਨਾਲ, ਲੋਕਾਂ ਵਿੱਚ ਅੰਧਵਿਸ਼ਵਾਸ ਫੈਲਾਉਣ ਲਈ ਐਸ਼ਵਰਿਆ ਖਿਲਾਫ਼ ਦਾਅਵਾ ਕੀਤਾ ਹੈ ।

ਵਿਆਹ ਜਾਂ ਤਲਾਕ ਲੈਣ ਦਾ ਫੈਸਲਾ ਕਰਨਾ, ਕਿਸੇ ਵੀ ਔਰਤ-ਮਰਦ ਦਾ ਜਾਤੀ ਮਸਲਾ ਹੋ ਸਕਦਾ ਹੈ ਪਰ ਆਪਣੇ ਇਸ ਫੈਸਲੇ ਨੂੰ ਉਹ ਕਿਵੇਂ, ਸਰਅੰਜ਼ਾਮ ਦਿੰਦੇ ਹਨ। ਕੀ ਰਸਮਾਂ ਕਰਦੇ ਹਨ? ਇੱਥੇ ਉਹਨਾਂ ਦੇ ਨਿੱਜ ਦੀ ਸੀਮਾ ਖਤਮ ਹੋ ਜਾਂਦੀ ਹੈ ਅਤੇ ਸੱਭਿਆਚਾਰ ਅਤੇ ਸਮਾਜ ਦਾ ਖੇਤਰ ਸ਼ੁਰੂ ਹੋ ਜਾਂਦਾ ਹੈ। ਜਿਸ ਵਿੱਚ ਪਾਸੇ ਰਹਿ ਕੇ ਵੀ ਆਮ ਲੋਕ, ਆਪਣੀ ਪ੍ਰਸੰਸਾ ਅਤੇ ਨਾਪਸੰਦੀ ਕਾਰਨ, ਆਪ ਮੁਹਾਰੇ ਸ਼ਾਮਿਲ ਹੋ ਜਾਂਦੇ ਹਨ। ਪ੍ਰਸ਼ੰਸਕਾਂ ਵਿੱਚ ਰੀਸ ਕਰਨ ਦੀ ਹੋੜ ਲੱਗਦੀ ਹੈ। ਫਿਲਮੀ ਤਲਿਸਮ ਕਾਰਨ, ਕਰੋੜਾਂ ਪ੍ਰਸ਼ੰਸਕਾਂ ਦੇ ਮਨਾਂ ਵਿੱਚ ਘਰ ਕਰੀ ਬੈਠੇ, ਬਚਨ ਪਰਿਵਾਰ ਦਾ ਇਹ ਵਿਆਹ, ਨਿਰਸੰਦੇਹ ਇੱਕ ਮਾਰੂ ਮਾਡਲ ਹੈ।

ਮਾਇਆ ਨਗਰੀ ਦੇ ਇਹ ਹੀਰੋ, ਆਮ ਜ਼ਿੰਦਗੀ ਦੇ ਹੀਰੋ ਨਹੀਂ ਹੋ ਸਕਦੇ। ਇਹ ਸਾਡੇ ਮਾਡਲ ਨਹੀਂ ਬਣ ਸਕਦੇ। ਇਹਨਾਂ ਕੋਲ ਸਾਨੂੰ ਦੇਣ ਲਈ ਛਲਾਵਿਆਂ ਅਤੇ ਭੁਲਾਵਿਆਂ ਤੋਂ ਬਿਨ੍ਹਾਂ ਕੁਝ ਨਹੀਂ ਹੈ। ਕਿੰਨਾ ਚੰਗਾ ਹੁੰਦਾ, ਜੇ ਇਸ ਵਿਆਹ ਨੂੰ ਸਾਦਾ ਅਤੇ ਬਿਨਾਂ ਕਰਮ-ਕਾਂਡਾਂ ਦੇ ਕੀਤਾ ਜਾਂਦਾ। ਇਸ ਵਿੱਚ ਪੈਸੇ ਨਾਲ ਖਰੀਦੀ ਚਕਾਚੌਂਧ ਨਾ ਹੁੰਦੀ, ਦਿਖਾਵੇ ਦਾ ਫੂਹੜਪਣ ਨਾ ਹੁੰਦਾ। ਨੇੜਲੇ ਦੋਸਤਾਂ ਅਤੇ ਸਨੇਹਿਆਂ ਦੀਆਂ ਸ਼ੁੱਭ ਇਛਾਵਾਂ ਅਤੇ ਹਾਸਿਆਂ ਦਾ ਜਸ਼ਨ ਹੁੰਦਾ। ਪਰ ਇੰਜ ਨਹੀਂ ਹੋਇਆ। ਇਸ ਵਿਆਹ ਨਾਲ ਇਹਨਾਂ ਲੰਬੇ ਕੱਦ ਦੇ ਹੀਰੋਆਂ ਦੀ ਬੌਣੀ ਸ਼ਖਸੀਅਤ ਦੇ ਦਰਸ਼ਨ ਹੁੰਦੇ ਹਨ, ਜੋ ਅਸੁਰੱਖਿਅਤਾ ਦੀ ਭਾਵਨਾ ਨਾਲ ਗ੍ਰਸਤ ਹਨ। ਇਹ ਡਰੇ ਹੋਏ ਹਨ ਜੋ ਸਾਦਗੀ ਵਿੱਚ ਛੁਪੀ ਹੋਈ ਖੂਬਸੂਰਤੀ ਤੇ ਜਸ਼ਨ ਨੂੰ ਮਾਨਣ ਤੋਂ ਅਸਮਰੱਥ ਹਨ। ਇਹ ਉਹਨਾਂ ਕਾਠੀ ਮਾਨਸਿਕਤਾ ਵਾਲੇ ਲੋਕਾਂ ਚੋ ਹਨ, ਜੋ ਪੈਸੇ ਨਾਲ ਖਰੀਦੇ ਸ਼ੋਰ 'ਚ ਹੀ ਥਿਰਕ ਸਕਦੇ ਹਨ। ਜੋ ਦਿਖਾਵੇ ਨੂੰ ਜਸ਼ਨ ਸਮਝਦੇ ਹਨ। ਇਹਨਾਂ ਦੀ ਸਾਡੇ ਮਨਾਂ ਵਿੱਚ ਕੋਈ ਥਾਂ ਨਹੀਂ ਹੋਣੀ ਚਾਹੀਦੀ। ਇਹ ਟਿਸ਼ੂ ਪੇਪਰਾਂ ਵਾਂਗ ਹਨ ਜਿਹਨਾਂ ਨੂੰ ਵਰਤ ਕੇ ਸੁੱਟ ਦੇਣਾ ਚਾਹੀਦਾ ਹੈ। ਇਹਨਾਂ ਦੀ ਖੁਸ਼ੀ ਅੰਧਵਿਸ਼ਵਾਸ, ਪੈਸੇ ਅਤੇ ਬਜ਼ਾਰ ਦੀ ਗੁਲਾਮ ਹੈ। ਪਰਦੇ ਦੇ ਇਹ ਹੀਰੋ, ਦਰਅਸਲ ਆਮ ਜ਼ਿੰਦਗੀ ਦੇ ਖਲਨਾਇਕ ਹਨ।


gondarasa@yahoo.com

# ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀਆਂ ਯਾਦਾਂ

ਸ਼ਿਵ ਵਰਮਾ

ਮੈਂ ਇਹ ਸੋਚਦਾ ਹਾਂ ਕਿ, "ਭਗਤ ਸਿੰਘ, 'ਆਜ਼ਾਦ' ਤੇ ਉਹਨਾਂ ਦੇ ਹੋਰ ਸਾਥੀਆਂ ਨੇ ਜਿਸ ਮੰਤਵ ਲਈ ਆਪਣੇ ਜੀਵਨ ਦੀ ਬਲੀ ਦਿੱਤੀ, ਅਸੀਂ ਅਜੇ ਉਸ ਦੀ ਪਹਿਲੀ ਮੰਜ਼ਿਲ ਹੀ ਪਾਰ ਕਰ ਪਾਏ ਹਾਂ। ਅਸੀਂ 'ਆਜ਼ਾਦੀ' ਹਾਸਲ ਕਰ ਲਈ ਹੈ ਪਰ ਹੁਣ ਸਵਾਲ ਉਸ ਦੀ ਰਾਖੀ ਦਾ ਹੈ। ਲੁੱਟ-ਖ਼ਸੁੱਟ, ਗ਼ਰੀਬੀ ਅਤੇ ਨਾਬਰਾਬਰੀ ਦਾ ਸ਼ਰਾਪ ਅਜੇ ਬਾਕੀ ਹੈ। ਸਮਾਜਵਾਦ ਤੋਂ ਤਾਂ ਅਸੀਂ ਯਕੀਨਨ ਪਿੱਛੇ ਹਟੇ ਹਾਂ। ਇਹਨਾਂ ਹਾਲਤਾਂ ਵਿੱਚ ਰਾਸ਼ਟਰੀ ਸੁਰੱਖਿਆ, ਰਾਸ਼ਟਰੀ ਪੁਨਰ ਨਿਰਮਾਣ, ਸਮਾਜਵਾਦ ਅਤੇ ਜਮਾਤ ਰਹਿਤ ਸਮਾਜ ਦੀ ਸਥਾਪਨਾ ਦੀ ਲੜਾਈ ਵਿੱਚ ਸਾਡੇ ਨੌਜਵਾਨਾਂ ਨੂੰ ਇਹ ਰੇਖ਼ਾ ਚਿੱਤਰ ਕੁਝ ਪ੍ਰੇਰਨਾ ਦੇ ਸਕਣ, ਕੁਰਬਾਨੀ ਦੀ ਪ੍ਰੰਪਰਾ ਵਿੱਚ ਉਹਨਾਂ ਨੂੰ ਕੁਝ ਅੱਗੇ ਲਿਜਾ ਸਕਣ, ਇਸ ਦੀ ਮਹੱਤਤਾ ਇਸੇ ਵਿੱਚ ਹੈ।"

> *"ਇਨਕਲਾਬ ਦੇ ਰਾਹ ਤੇ ਕਦਮ ਰੱਖਦਿਆਂ ਮੈਂ ਸੋਚਿਆ ਸੀ ਕਿ ਜੇ ਮੈਂ ਆਪਣਾ ਜੀਵਨ ਦੇ ਕੇ, ਕੋਨੇ-ਕੋਨੇ ਤੱਕ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਨੂੰ ਪਹੁੰਚਾ ਸਕਾਂ ਤਾਂ ਮੈਂ ਸਮਝਾਂਗਾ ਕਿ ਮੈਨੂੰ ਆਪਣੇ ਜੀਵਨ ਦਾ ਮੁੱਲ ਮਿਲ ਗਿਆ ਹੈ ਅੱਜ ਫ਼ਾਂਸੀ ਦੀ ਇਸ ਕੋਠੜੀ ਵਿੱਚ ਲੋਹੇ ਦੀਆਂ ਸੀਖ਼ਾਂ ਪਿੱਛੇ ਬੈਠ ਕੇ ਵੀ ਮੈਂ ਕਰੋੜਾਂ ਦੇਸ਼ ਵਾਸੀਆਂ ਦੇ ਮੂੰਹੋਂ ਗੂੰਜਦੀ ਇਸ ਨਾਅਰੇ ਦੀ ਆਵਾਜ਼ ਸੁਣ ਸਕਦਾ ਹਾਂ।*

ਖ਼ਾਣਾ ਛੱਡੇ ਉਸ ਨੂੰ ਇੱਕ ਮਹੀਨੇ ਤੋਂ ਜ਼ਿਆਦਾ ਹੋ ਚੁੱਕਿਆ ਸੀ, ਫਿਰ ਵੀ ਉਹ ਅਦਾਲਤ ਵਿੱਚ ਆਇਆ। ਜਿਸ ਵੇਲੇ ਸਟਰੈਚਰ ਤੇ ਪਾ ਕੇ ਉਸ ਨੂੰ ਅਦਾਲਤ ਵਿੱਚ ਲਿਆਂਦਾ ਗਿਆ ਤਾਂ ਸਾਡਿਆਂ ਸਾਰਿਆਂ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਉਹ ਸਾਡਾ ਪਹਿਲਾਂ ਵਾਲਾ ਭਗਤ ਸਿੰਘ ਨਹੀਂ ਸੀ ਜਿਸ ਦਾ ਖ਼ੂਬਸੂਰਤ, ਤੰਦਰੁਸਤ ਤੇ ਸੁਡੌਲ ਸਰੀਰ ਸਾਡੇ ਵਿੱਚ ਚਰਚਾ ਦਾ ਵਿਸ਼ਾ ਬਣਿਆ ਰਹਿੰਦਾ ਸੀ। ਅਦਾਲਤ ਵਿੱਚ ਭਗਤ ਸਿੰਘ ਨਾਲ ਸਾਡੀ ਮੁਲਾਕਾਤ ਹੋਈ। ਉਹ ਪਹਿਲਾਂ ਵਾਲੇ ਭਗਤ ਸਿੰਘ ਦਾ ਪਰਛਾਵਾਂ ਜਿਹਾ ਹੀ ਰਹਿ ਗਿਆ ਸੀ, ਪੀਲਾ ਅਤੇ ਕਮਜ਼ੋਰ। ਕਈ ਮਹੀਨਿਆਂ ਦੇ ਜੇਲ੍ਹ ਦੇ ਤਸੀਹਿਆਂ ਅਤੇ ਲੰਮੀ ਹੜਤਾਲ ਨੇ ਉਸ ਦੇ ਤਕੜੇ ਨਰੋਏ ਸਰੀਰ ਨੂੰ ਕਾਨੇ ਵਰਗਾ ਕਰ ਦਿੱਤਾ ਸੀ।

ਇਕੱਠੇ ਮਿਲਣ ਉਪਰੰਤ ਲਗਭਗ ਤਿੰਨ ਦਿਨਾਂ ਤੱਕ ਅਸੀਂ ਇਹ ਬਹਿਸ ਕਰਦੇ ਰਹੇ ਕਿ ਅਦਾਲਤ ਸਾਹਮਣੇ ਸਾਡੀ ਸਫ਼ਾਈ ਦੀ ਨੀਤੀ ਕੀ ਹੋਣੀ ਚਾਹੀਦੀ ਹੈ। ਭਗਤ ਸਿੰਘ ਏਨਾ ਕਮਜ਼ੋਰ ਹੋ ਗਿਆ ਸੀ ਕਿ ਗੱਲਬਾਤ ਦੌਰਾਨ ਥੋੜ੍ਹੀ-ਥੋੜ੍ਹੀ ਦੇਰ ਬਾਅਦ ਉਸ ਨੂੰ ਆਰਾਮ ਕੁਰਸੀ ਤੇ ਲੇਟ ਕੇ ਸੁਸਤਾਉਣਾ ਪੈਂਦਾ ਸੀ। ਇਸ ਦੇ ਬਾਵਜੂਦ ਵੀ ਉਸ ਨੇ ਬਹਿਸ ਵਿੱਚ ਹਿੱਸਾ ਲਿਆ ਤੇ ਫ਼ੈਸਲਾਕੁੰਨ ਭੂਮਿਕਾ ਨਿਭਾਈ। ਉਸ ਦਾ ਕਹਿਣਾ ਸੀ ਕਿ ਗ੍ਰਿਫ਼ਤਾਰੀ ਤੋਂ ਬਾਅਦ ਸਭ ਕੁਝ ਖ਼ਤਮ ਨਹੀਂ ਹੋ ਗਿਆ ਅਤੇ ਇਹ ਸੋਚਣਾ ਕਿ ਹੁਣ ਸਾਡੇ ਕਰਨ ਲਈ ਕੁਝ ਵੀ ਨਹੀਂ ਰਿਹਾ, ਗ਼ਲਤ ਹੈ। ਉਸਨੇ ਕਿਹਾ ਕਿ ਜੋ ਲੋਕ ਛੁੱਟ ਸਕਦੇ ਹਨ, ਉਹਨਾਂ ਨੂੰ ਛੁਡਾਉਣ ਦਾ ਪੂਰਾ ਯਤਨ ਕਰਦੇ ਹੋਏ ਸਾਨੂੰ ਆਪਣੇ ਕੇਸ ਨੂੰ ਇੱਕ ਰਾਜਨੀਤਿਕ ਉਦੇਸ਼ ਸਾਹਮਣੇ ਰੱਖਦੇ ਹੋਏ ਰਾਜਨੀਤਿਕ ਤਰੀਕੇ ਨਾਲ ਲੜਨਾ ਚਾਹੀਦਾ ਹੈ। ਦੁਸ਼ਮਣ ਦੀ ਅਦਾਲਤ ਤੋਂ ਕੋਈ ਭਰਮ ਜਾਂ ਆਸ ਰੱਖਣਾ ਸਾਡੀ ਇਨਕਲਾਬੀਆਂ ਦੀ ਮੂਰਖ਼ਤਾ ਹੀ ਕਹੀ ਜਾਵੇਗੀ। ਇਸ ਲਈ ਸਾਨੂੰ ਵਿਦੇਸ਼ੀ ਸਰਕਾਰ ਦੇ ਇਸ ਅਦਾਲਤੀ ਨਾਟਕ ਤੇ ਨਿਆਂ ਦੇ ਢੰਗ ਦਾ ਪਰਦਾ ਫ਼ਾਸ਼ ਕਰਕੇ ਇਨਕਲਾਬੀਆਂ ਦੀ ਅਜਿੱਤ ਮਾਨਸਿਕ ਸ਼ਕਤੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ। ਉਹ ਅਦਾਲਤ ਨੂੰ ਇਨਕਲਾਬੀ ਆਦਰਸ਼ਾਂ ਦੇ ਪ੍ਰਚਾਰ ਦੇ ਸਾਧਨ ਦੇ ਰੂਪ ਵਿੱਚ ਵਰਤਣ ਦਾ ਹਾਮੀ ਸੀ। ਨਾਲ ਹੀ ਉਹ ਇਹ ਵੀ ਚਾਹੁੰਦਾ ਸੀ ਕਿ ਅਸੀਂ ਲੋਕ ਅਦਾਲਤ ਅਤੇ ਜੇਲ੍ਹਾਂ ਅੰਦਰ ਸਿਆਸੀ ਕੈਦੀਆਂ ਦੇ ਅਧਿਕਾਰਾਂ ਲਈ ਸੰਘਰਸ਼ ਕਰੀਏ। ਸਰਕਾਰ, ਉਸ ਦੀ ਅਦਾਲਤ ਤੇ ਨੀਤੀਆਂ ਦੇ ਪ੍ਰਤੀ ਆਪਣੀ ਨਫ਼ਰਤ ਦੀ ਭਾਵਨਾ ਦਾ ਆਪਣੇ ਕੰਮਾਂ ਰਾਹੀਂ ਹਰ ਢੁਕਵੇਂ ਮੌਕੇ ਤੇ ਦਿਖਾਵਾ ਕਰੀਏ। ਅੰਤ ਵਿੱਚ ਜਦ ਬਿਆਨ ਦੇਣ ਦਾ ਮੌਕਾ ਮਿਲੇ ਤਾਂ ਇੱਕ ਸਿਆਸੀ ਬਿਆਨ ਰਾਹੀਂ ਪੂਰੇ ਢਾਂਚੇ ਤੇ ਤਕੜਾ ਹਮਲਾ ਕੀਤਾ ਜਾਵੇ।

ਸਰਦਾਰ ਦੀਆਂ ਇਹਨਾਂ ਗੱਲਾਂ ਦਾ ਸਾਰੇ ਸਾਥੀਆਂ ਨੇ ਸਮਰਥਨ ਕੀਤਾ। ਇਸ ਯੋਜਨਾ ਤਹਿਤ ਸਾਰੇ 'ਦੋਸ਼ੀਆਂ' ਨੂੰ ਤਿੰਨ ਗਰੁੱਪਾਂ ਵਿੱਚ ਵੰਡਿਆ ਗਿਆ। ਪਹਿਲੇ ਗਰੁੱਪ ਵਿੱਚ ਉਹ ਸਾਥੀ ਸਨ ਜਿਨ੍ਹਾਂ ਦਾ ਕੇਸ ਵਕੀਲ ਰਾਹੀਂ ਲੜਿਆ ਜਾਣਾ ਸੀ। ਇਸ ਵਿੱਚ ਪੰਜ ਸਾਥੀ ਸਨ , ਦੇਸ ਰਾਜ ਭਾਰਤੀ, ਪ੍ਰੇਮ ਦੱਤ, ਮਾਸਟਰ ਆਗਿਆ ਰਾਮ, ਅਜੇ ਘੋਸ਼ ਤੇ ਕਿਸ਼ੋਰੀ ਲਾਲ। ਦੂਜਾ ਗਰੁੱਪ ਦੁਸ਼ਮਣ ਦੀ ਅਦਾਲਤ ਨੂੰ ਨਾ ਮੰਨਣ ਵਾਲਿਆਂ ਦਾ ਸੀ। ਇਹਨਾਂ ਦਾ ਕੰਮ ਸੀ ਹਰ ਢੁਕਵੇਂ ਮੌਕੇ ਤੇ ਅਦਾਲਤੀ ਨਾਟਕ ਤੇ ਸਿਧਾਂਤਕ ਹਮਲਾ ਕਰਨਾ। ਇਨ੍ਹਾਂ ਸਾਥੀਆਂ ਨੇ ਟ੍ਰਿਬਿਊਨਲ ਦੇ ਸਾਹਮਣੇ ਪਹਿਲੇ ਹੀ ਦਿਨ ਜੋ ਬਿਆਨ ਦਿੱਤਾ, ਉਸ ਬਾਰੇ ਅਦਾਲਤ ਦੇ ਜੱਜਾਂ ਨੇ ਲਿਖਿਆ ਕਿ,"ਇਹ ਅੰਗਰੇਜ ਸਰਕਾਰ ਉੱਤੇ ਹਿੰਸਾਤਮਕ ਸਿਆਸੀ ਹਮਲਾ ਸੀ ਕਿਉਂਕਿ ਖੁੱਲ੍ਹੀ ਅਦਾਲਤ ਵਿੱਚ ਇਸ ਭਾਸ਼ਣ ਦਾ ਜੋ ਰਾਜ ਪ੍ਰਤੀ ਵਿਦਰੋਹ ਹੈ, ਦੇ ਪ੍ਰਚਾਰ ਤੋਂ ਬਿਨਾਂ ਹੋਰ ਕੁਝ ਵੀ ਮਕਸਦ ਨਹੀਂ ਸੀ, ਪੜ੍ਹਿਆ ਜਾਣਾ ਬਹੁਤ ਹੀ ਗ਼ਲਤ ਸੀ।" ਇਸ ਲਈ ਟ੍ਰਿਬਿਊਨਲ ਨੇ ਉਸ ਦਾ ਪੜ੍ਹਿਆ ਜਾਣਾ ਰੋਕ ਦਿੱਤਾ। ਬਿਆਨ ਦੇ ਆਖ਼ਰ ਵਿੱਚ ਕਿਹਾ ਗਿਆ ਸੀ ਕਿ ਇਹਨਾਂ ਕਾਰਣਾਂ ਕਰਕੇ ਅਸੀਂ ਇਸ ਨਾਟਕੀ ਮਜ਼ਾਕ ਦਾ ਅੰਗ ਬਣਨ ਤੋਂ ਇਨਕਾਰ ਕਰਦੇ ਹਾਂ ਅਤੇ ਅੱਗੇ ਤੋਂ ਅਸੀਂ ਅਦਾਲਤ ਦੀ ਕਾਰਵਾਈ ਵਿੱਚ ਹਿੱਸਾ ਨਹੀਂ ਲਵਾਂਗੇ। ਇਸ ਗਰੁੱਪ ਵਿੱਚ ਸ਼ਾਮਲ ਸਾਥੀਆਂ ਵਿੱਚ ਮਹਾਂਵੀਰ ਸਿੰਘ, ਬੀ.ਕੇ. ਦੱਤ, ਡਾ. ਗਇਆ ਪ੍ਰਸ਼ਾਦ, ਕੁੰਦਨ ਲਾਲ ਅਤੇ ਸਚਿੰਦਰ ਨਾਥ ਸਾਨਿਆਲ ਸ਼ਾਮਲ ਸਨ। ਤੀਜਾ ਗਰੁੱਪ ਉਹਨਾਂ ਸਾਥੀਆਂ ਦਾ ਸੀ ਜਿਹੜੇ ਆਪਣਾ ਕੇਸ ਖ਼ੁਦ ਲੜ ਰਹੇ ਸਨ। ਇਹਨਾਂ ਦਾ ਕੰਮ ਸੀ ਸਰਕਾਰੀ ਗਵਾਹਾਂ ਨਾਲ ਬਹਿਸ ਕਰਨਾ, ਮੁਖ਼ਬਰਾਂ ਅਤੇ ਗਵਾਹਾਂ ਦੇ ਮੂੰਹੋਂ ਆਪਣੀ ਗੱਲ ਕਹਾਉਣਾ। ਉਹਨਾਂ ਦੀ ਹਰ ਗੱਲ ਦਾ ਮਕਸਦ



ਪ੍ਰਚਾਰ ਕਰਨਾ ਹੁੰਦਾ ਸੀ। ਇਸ ਗਰੁੱਪ ਦੇ ਸਾਥੀਆਂ ਦੇ ਨਾਂ ਸਨ ਭਗਤ ਸਿੰਘ, ਸੁਖਦੇਵ, ਰਾਜਗੁਰੂ, ਸ਼ਿਵ ਵਰਮਾ, ਜੈ ਦੇਵ ਕਪੂਰ, ਵਿਜੇ ਕੁਮਾਰ ਸਿਨਹਾ, ਕਮਲ ਨਾਥ ਤਿਵਾੜੀ ਅਤੇ ਸੁਰਿੰਦਰ ਨਾਥ ਪਾਂਡੇ। ਅਦਾਲਤ ਦੇ ਮੰਚ ਨੂੰ ਪ੍ਰਚਾਰ ਦੇ ਸਾਧਨ ਦੇ ਰੂਪ ਵਿੱਚ ਵਰਤਣ ਦੀ ਸਾਡੀ ਇਹ ਯੋਜਨਾ ਬਹੁਤ ਸਫ਼ਲ ਰਹੀ।

10 ਜੁਲਾਈ 1929 ਨੂੰ ਜਦ ਸਾਡਾ ਕੇਸ ਸ਼ੁਰੂ ਹੋਇਆ ਤਾਂ ਭਗਤ ਸਿੰਘ ਅਤੇ ਦੱਤ ਭੁੱਖ਼ ਹੜਤਾਲ ਤੇ ਸਨ। 13 ਜੁਲਾਈ ਨੂੰ ਬਾਕੀ ਸਾਥੀਆਂ ਨੇ ਵੀ ਭਗਤ ਸਿੰਘ ਤੇ ਦੱਤ ਵੱਲੋਂ ਉਠਾਈਆਂ ਮੰਗਾਂ ਖ਼ਾਤਰ ਭੁੱਖ਼ ਹੜਤਾਲ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ। ਜੇਲ੍ਹ ਵਿੱਚ ਸਿਆਸੀ ਕੈਦੀਆਂ ਨਾਲ ਜੋ ਗ਼ੈਰ ਮਨੁੱਖੀ ਤੇ ਅਪਮਾਨਜਨਕ ਵਤੀਰਾ ਹੁੰਦਾ ਸੀ, ਫੜ੍ਹੇ ਜਾਣ ਤੇ ਸਾਨੂੰ ਉਸ ਦੇ ਖ਼ਿਲਾਫ਼ ਵੀ ਸੰਘਰਸ਼ ਕਰਨਾ ਪਵੇਗਾ। ਇਹ ਫ਼ੈਸਲਾ ਕੇਂਦਰੀ ਕਮੇਟੀ ਨੇ ਬਾਹਰ ਰਹਿੰਦਿਆਂ ਹੀ ਕਰ ਲਿਆ ਸੀ। ਇਸ ਫੈਸਲੇ ਮੁਤਾਬਿਕ ਭਗਤ ਸਿੰਘ ਨੇ ਹੋਮ ਮੈਂਬਰ ਨੂੰ ਜੋ ਖ਼ਤ ਭੇਜਿਆ, ਉਸ ਵਿੱਚ ਹੇਠ ਲਿਖੀਆਂ ਮੰਗਾਂ ਸਨ :

1. ਸਿਆਸੀ ਬੰਦੀ ਹੋਣ ਕਾਰਣ ਸਾਨੂੰ ਚੰਗਾ ਖਾਣਾ ਦਿੱਤਾ ਜਾਵੇ ਅਤੇ ਸਾਡੇ ਭੋਜਨ ਦਾ ਮਿਆਰ ਯੂਰਪੀ ਕੈਦੀਆਂ ਦੇ ਮਿਆਰ ਦਾ ਹੋਵੇ।
2. ਕੰਮ ਦੇ ਨਾਂ ਤੇ ਸਿਆਸੀ ਕੈਦੀਆਂ ਨੂੰ ਜੇਲ੍ਹਾਂ ਵਿੱਚ ਬੇਇੱਜ਼ਤ ਕਰਨ ਵਾਲਾ ਕੰਮ ਕਰਨ ਲਈ ਮਜਬੂਰ ਨਾ ਕੀਤਾ ਜਾਵੇ।
3. ਕਿਤਾਬਾਂ ਅਤੇ ਲਿਖਣ ਦਾ ਸਮਾਨ ਬਿਨਾਂ ਕਿਸੇ ਰੋਕ ਟੋਕ ਦੇ ਪ੍ਰਾਪਤ ਕਰਨ ਦੀ ਆਗਿਆ ਦਿੱਤੀ ਜਾਵੇ।
4. ਹਰ ਸਿਆਸੀ ਕੈਦੀ ਨੂੰ ਘੱਟੋ ਘੱਟ ਇੱਕ ਅਖ਼ਬਾਰ ਸਰਕਾਰੀ ਖ਼ਰਚੇ ਤੇ ਦਿੱਤਾ ਜਾਵੇ।
5. ਸਿਆਸੀ ਕੈਦੀਆਂ ਦੀ ਇੱਕ ਵੱਖਰੀ ਕਲਾਸ ਬਣਾਈ ਜਾਵੇ। ਹਰ ਜੇਲ੍ਹ ਵਿੱਚ ਰਾਜਨੀਤਿਕ ਕੈਦੀਆਂ ਦਾ ਇੱਕ ਵਿਸ਼ੇਸ਼ ਵਾਰਡ ਹੋਵੇ ਜਿਸ ਵਿੱਚ ਉਹਨਾਂ ਦੀਆਂ ਸਭ ਜਰੂਰਤਾਂ ਦੀ ਪੂਰਤੀ ਦਾ ਬੰਦੋਬਸਤ ਹੋਵੇ, ਜਿਹੜੀਆਂ ਯੂਰਪੀਅਨ ਕੈਦੀਆਂ ਨੂੰ ਮਿਲਦੀਆਂ ਸਨ ਤੇ ਇੱਕ ਜੇਲ੍ਹ ਵਿੱਚ ਬੰਦ ਸਾਰੇ ਸਿਆਸੀ ਕੈਦੀਆਂ ਨੂੰ ਉਸ ਵਿੱਚ ਹੀ ਰੱਖਿਆ ਜਾਵੇ।
6. ਨਹਾਉਣ ਦੀਆਂ ਸਹੂਲਤਾਂ ਹੋਣ ਅਤੇ ਪਹਿਨਣ ਲਈ ਚੰਗੇ ਕੱਪੜੇ ਦਿੱਤੇ ਜਾਣ।
7. ਯੂ.ਪੀ. ਜੇਲ੍ਹ ਸੁਧਾਰ ਕਮੇਟੀ ਵਿੱਚ ਸ਼੍ਰੀ ਜਗਤ ਨਰਾਇਣ ਅਤੇ ਖ਼ਾਨ ਬਹਾਦਰ ਹਾਫ਼ਿਜ਼ ਹਿਦਾਇਤਨ ਹੁਸੈਨ ਦੀ ਇਹ ਸਿਫ਼ਾਰਸ਼ ਕਿ ਸਿਆਸੀ ਕੈਦੀਆਂ ਨਾਲ ਚੰਗੀ ਕਲਾਸ ਦੇ ਕੈਦੀਆਂ ਵਾਲਾ ਸਲੂਕ ਹੋਣਾ ਚਾਹੀਦਾ ਹੈ, ਨੂੰ ਸਾਡੇ ਤੇ ਲਾਗੂ ਕੀਤਾ ਜਾਵੇ।

ਇਹ ਭੁੱਖ਼ ਹੜਤਾਲ 63 ਦਿਨ ਚੱਲੀ। ਭਗਤ ਸਿੰਘ ਆਪਣਾ ਸਾਰਾ ਕੰਮ ਲਿਖਣਾ, ਪੜ੍ਹਨਾ, ਨਹਾਉਣਾ, ਅਦਾਲਤ ਜਾਣਾ, ਖ਼ਰੜੇ ਤਿਆਰ ਕਰਨਾ, ਕਚਿਹਰੀ ਵਿੱਚ ਬਿਆਨ ਦੇਣਾ, ਹੱਸਣਾ ਤੇ ਗੁਣਗਣਾਉਣਾ ਨਿੱਤ ਨੇਮ ਦੇ ਤੌਰ ਤੇ ਕਰਦਾ ਰਿਹਾ। ਕੇਸ ਦੇ ਦੌਰਾਨ ਭਗਤ ਸਿੰਘ ਤੇ ਦੱਤ ਨੂੰ ਲਾਹੌਰ ਸੈਂਟਰਲ ਜੇਲ੍ਹ ਵਿੱਚ ਰੱਖਿਆ ਗਿਆ ਸੀ ਤੇ ਬਾਕੀ ਸਾਥੀਆਂ ਨੂੰ ਬੋਸਟਰਲ ਜੇਲ੍ਹ ਵਿੱਚ। ਡੀਫ਼ੈਂਸ (ਸਫਾਈ) ਲਈ ਸਲਾਹ ਮਸ਼ਵਰੇ ਦੇ ਬਹਾਨੇ ਉਹ ਦੋਵੇਂ ਹਰ ਐਤਵਾਰ ਨੂੰ ਬੋਸਟਰਲ ਜੇਲ੍ਹ ਆ ਜਾਇਆ ਕਰਦੇ ਸਨ। ਭਗਤ ਸਿੰਘ ਕਈ ਵਾਰ ਭੁੱਖ਼ ਹੜਤਾਲ ਦੇ ਬਾਵਜੂਦ ਵੀ ਬੋਸਟਰਲ ਜੇਲ੍ਹ ਆਇਆ।

ਜੇਲ੍ਹ ਵਿੱਚ ਕਿਤਾਬਾਂ ਦੀ ਸਹੂਲਤ ਸੀ ਤੇ ਸ਼ੁਰੂ ਤੋਂ ਹੀ ਪੜ੍ਹਨ ਲਿਖਣ ਦਾ ਮਾਹੌਲ ਬਣ ਗਿਆ ਸੀ। ਆਪਸ ਵਿੱਚ ਸਿਧਾਂਤਕ ਤੇ ਰਾਜਨੀਤਿਕ ਸਮੱਸਿਆਵਾਂ ਉੱਪਰ ਵੀ ਬਹਿਸ ਹੁੰਦੀ ਸੀ ਪ੍ਰੰਤੂ ਭਗਤ ਸਿੰਘ ਦੇ ਆਉਣ ਨਾਲ ਉਸ ਵਿੱਚ ਨਵੀਂ ਜਾਨ ਆ ਜਾਂਦੀ ਸੀ। ਉਸ ਦਿਨ ਸ਼ਾਇਦ ਹੀ ਕੋਈ ਵਿਸ਼ਾ ਬਿਨਾਂ ਛੇੜਿਆਂ ਰਹਿੰਦਾ ਹੋਵੇ। ਹਫ਼ਤੇ ਦੌਰਾਨ ਪੜ੍ਹੀਆਂ ਗਈਆਂ ਕਿਤਾਬਾਂ, ਮਾਰਕਸਵਾਦ, ਸੋਵੀਅਤ ਸੰਘ ਦੀ ਤਰੱਕੀ, ਅਫ਼ਗਾਨਿਸਤਾਨ ਦੀ ਉਥਲ ਪੁਥਲ, ਚੀਨ ਤੇ ਜਪਾਨ ਦੀ ਤਣਾ-ਤਣੀ, ਲੀਗ ਆਫ਼ ਨੇਸ਼ਨਜ਼ ਦਾ ਨਿਕੰਮਾਪਣ, ਮੇਰਠ ਕੇਸ, ਮਜ਼ਦੂਰਾਂ ਦੇ ਸੰਘਰਸ਼, ਭਾਰਤੀ ਪੂੰਜੀਪਤੀ ਵਰਗ ਦੀ ਭੂਮਿਕਾ, ਕਾਂਗਰਸ ਦੀਆਂ ਗਤੀਵਿਧੀਆਂ ਅਤੇ ਲਾਹੌਰ ਕਾਂਗਰਸ ਵਿੱਚ ਤਬਦੀਲੀ ਦਾ ਸਵਾਲ ਆਦਿ ਸਾਰੇ ਵਿਸ਼ਿਆਂ ਤੇ ਚਰਚਾ ਹੁੰਦੀ। ਓਦਾਂ ਤਾਂ ਸਾਡੇ ਮੁਕੱਦਮੇ ਵਿੱਚ ਸ਼ਾਮਲ ਸਾਰੇ ਸਾਥੀਆਂ 'ਚ ਪੜ੍ਹਨ ਲਿਖਣ ਦੀ ਕਾਫ਼ੀ ਰੁਚੀ ਸੀ ਪਰ ਭਗਤ ਸਿੰਘ ਇਸ ਮਾਮਲੇ ਵਿੱਚ ਸਭ ਤੋਂ ਅੱਗੇ ਸੀ। ਉਸ ਦਾ ਮਨ ਪਸੰਦ ਵਿਸ਼ਾ ਸਮਾਜਵਾਦ ਹੁੰਦੇ ਹੋਏ ਵੀ ਉਸ ਦੀ ਨਾਵਲਾਂ ਵਿੱਚ ਬਹੁਤ ਦਿਲਚਸਪੀ ਸੀ। ਖ਼ਾਸ ਕਰਕੇ ਸਿਆਸੀ ਅਤੇ ਆਰਥਿਕ ਸਮੱਸਿਆਵਾਂ ਤੇ ਰੌਸ਼ਨੀ ਪਾਉਣ ਵਾਲੇ ਨਾਵਲਾਂ ਵਿੱਚ। ਡਿਕਨਜ਼, ਆਪਟਨ ਸ਼ਿੰਕਲੇਅਰ, ਹਾਲਕੇਨ, ਵਿਕਟਰ ਹਿਊਗੋ, ਗੋਰਕੀ, ਸਟੇਪਨੇਕ, ਆਸਕਰ ਵਾਈਲਡ ਤੇ ਲਿਆਨਾਵਈਡ ਐਂਡਰੀਵ ਆਦਿ ਉਸ ਦੇ ਪਸੰਦੀਦਾ ਲੇਖ਼ ਸਨ। ਐਂਡਰੀਵ ਦੀ ਪ੍ਰਸਿੱਧ ਕਿਤਾਬ 'ਸੈਵਨ ਦੈਟ ਵਰ ਹੈਂਗਡ' ਉਸ ਨੇ ਕਚਿਹਰੀ ਵਿੱਚ ਸਾਨੂੰ ਪੜ੍ਹ ਕੇ ਸੁਣਾਈ। ਕਿਤਾਬ ਦਾ ਇੱਕ ਪਾਤਰ ਜਿਸ ਨੂੰ ਮੌਤ ਦੀ ਸਜ਼ਾ ਹੋਈ ਸੀ ਅਕਸਰ ਹੀ ਇਹੋ ਦੁਹਰਾਉਂਦਾ ਰਹਿੰਦਾ ਸੀ ਕਿ 'ਮੈਨੂੰ ਫਾਂਸੀ ਨਹੀਂ ਲੱਗਣੀ ਚਾਹੀਦੀ।' ਜਦੋਂ ਉਸ ਨੂੰ ਫ਼ਾਂਸੀ ਤੇ ਲਟਕਾਉਣ ਲਈ ਲਿਜਾਇਆ ਗਿਆ ਤਾਂ ਵੀ ਉਹ ਵਾਰ ਵਾਰ ਉੱਚੀ ਆਵਾਜ਼ ਵਿੱਚ ਇਹ ਕਹਿੰਦਾ ਰਿਹਾ ਕਿ 'ਮੈਨੂੰ ਫਾਂਸੀ ਨਹੀਂ ਲੱਗਣੀ ਚਾਹੀਦੀ।'

ਭਗਤ ਸਿੰਘ ਜਦੋਂ ਇਸ ਕਹਾਣੀ ਦੇ ਪ੍ਰਸੰਗ ਤੇ ਪਹੁੰਚਿਆ ਤਾਂ ਉਸ ਦੀਆਂ ਅੱਖਾਂ ਵਿੱਚ ਹੰਝੂ ਕਿਰ ਪਏ। ਉਸ ਸਮੇਂ ਮੌਤ ਤੇ ਜਿੱਤ ਹੋਣ ਵਾਲੇ ਆਪਣੇ ਸਾਥੀ ਨੂੰ ਮੌਤ ਦੇ ਡਰ ਤੋਂ ਘਬਰਾਏ ਕਹਾਣੀ ਦੇ ਇੱਕ ਪਾਤਰ ਦੀ ਹਮਦਰਦੀ ਕਾਰਣ ਹੰਝੂ ਵਹਾਉਂਦੇ ਵੇਖ ਕੇ ਸਭ ਦੇ ਦਿਲ ਭਰ ਆਏ। ਜਦੋਂ ਸਾਡਾ ਕੇਸ ਚੱਲ ਰਿਹਾ ਸੀ ਤਾਂ ਉਹਨਾਂ ਦਿਨਾਂ ਵਿੱਚ ਸਾਡਾ ਹਰ ਦੂਜੇ ਤੀਜੇ ਦਿਨ ਪੁਲਿਸ ਵਾਲਿਆਂ ਜਾਂ ਜੇਲ੍ਹ ਦੇ ਅਧਿਕਾਰੀਆਂ ਨਾਲ ਝਗੜਾ ਅਤੇ ਮਾਰ ਕੁਟਾਈ ਚਲਦੀ ਰਹਿੰਦੀ ਸੀ। ਉਹਨਾਂ ਝਗੜਿਆਂ ਵਿੱਚ ਮੇਰੇ ਵਰਗੇ ਦੁਬਲੇ ਪਤਲੇ ਲੋਕ ਥੋੜ੍ਹੀ ਮਾਰ ਖ਼ਾ ਕੇ ਬਚ ਜਾਂਦੇ ਸਨ। ਲੱਤਾਂ, ਮੁੱਕਿਆਂ ਅਤੇ ਡੰਡਿਆਂ ਦੀ ਮਾਰ ਲਈ ਜ਼ਿਆਦਾ ਕਰਕੇ ਪੰਜ-ਛੇ ਸਾਥੀਆਂ ਨੂੰ ਅਧਿਕਾਰੀਆਂ ਨੇ ਜਿਵੇਂ ਇਸ ਕੰਮ ਲਈ ਚੁਣ ਰੱਖਿਆ ਸੀ। ਸਿਆਸੀ ਸਮੱਸਿਆਵਾਂ ਤੇ ਵਾਦ-ਵਿਵਾਦ ਵਿੱਚ ਹੀ ਨਹੀਂ ਸਗੋਂ ਮਾਰ ਖਾਣ ਵਾਲੇ ਸਾਥੀਆਂ ਦੀ ਉਸ ਲਿਸਟ (ਭਗਤ ਸਿੰਘ, ਮਹਾਂਵੀਰ, ਕਿਸ਼ੋਰੀ ਲਾਲ, ਗਇਆ ਪ੍ਰਸ਼ਾਦ ਆਦਿ) ਵਿੱਚੋਂ ਵੀ ਭਗਤ ਸਿੰਘ ਸਭ ਤੋਂ ਅੱਗੇ ਸੀ। ਆਖ਼ਰ ਫ਼ੈਸਲੇ ਦਾ ਦਿਨ ਵੀ ਆ ਗਿਆ। ਭਗਤ ਸਿੰਘ ਨੂੰ ਫ਼ਾਂਸੀ ਦੀ ਸਜ਼ਾ ਹੋਵੇਗੀ, ਇਸ ਲਈ ਅਸੀਂ ਪਹਿਲਾਂ ਤੋਂ ਹੀ ਤਿਆਰ ਸਾਂ। ਫਿਰ ਵੀ ਉਸ ਨੂੰ ਸੁਣ ਕੇ ਮੇਰੇ ਸਿਰ ਵਿੱਚ ਚੱਕਰ ਜਿਹਾ ਆ ਗਿਆ। ਕੱਲ੍ਹ ਰਾਤ ਦਾ ਜੋ ਅਨੁਮਾਨ ਸੀ ਉਹ ਅੱਜ ਯਥਾਰਥ ਬਣਕੇ ਸਾਡੇ ਸਾਹਮਣੇ ਆ ਗਿਆ

ਸੀ। ਸਜ਼ਾ ਤੋਂ ਬਾਅਦ ਸਾਨੂੰ ਵੀ ਬੋਸਟਰਲ ਜੇਲ੍ਹ ਤੋਂ ਹਟਾ ਕੇ ਲਾਹੌਰ ਜੇਲ੍ਹ ਭੇਜ ਦਿੱਤਾ ਸੀ। ਉੱਥੋਂ ਦੇ ਨਵੇਂ ਅਤੇ ਪੁਰਾਣੇ ਫ਼ਾਂਸੀ ਦੇ ਅਹਾਤੇ ਇੱਕ ਦੂਸਰੇ ਨਾਲ ਜੁੜੇ ਹੋਏ ਸਨ। ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨਵੇਂ ਅਹਾਤੇ ਵਿੱਚ ਸਨ ਤੇ ਅਸੀਂ ਲੋਕ ਪੁਰਾਣੇ ਵਿੱਚ ਸਾਂ। ਇੱਕ ਰਾਤ ਅਚਾਨਕ ਸਾਡੀਆਂ ਕੋਠੜੀਆਂ ਦੇ ਤਾਲੇ ਖੁੱਲ੍ਹੇ ਤੇ ਸਾਨੂੰ ਚੱਲਣ ਲਈ ਕਿਹਾ ਗਿਆ। ਸਾਡੇ ਸਾਥੀਆਂ ਨੇ ਫ਼ਾਂਸੀ ਦੇਣ ਤੋਂ ਪਹਿਲਾਂ ਹੀ ਸਰਕਾਰ ਸਾਨੂੰ ਕਿਸੇ ਦੂਸਰੀ ਜਗ੍ਹਾ ਭੇਜ ਦੇਣਾ ਚਾਹੁੰਦੀ ਸੀ।

ਜੇਲ੍ਹ ਦਾ ਵੱਡਾ ਦਰੋਗਾ ਆਪਣੀ ਪੂਰੀ ਦਲ ਸ਼ਕਤੀ ਨਾਲ ਸਾਨੂੰ ਨਾਲ ਲੈ ਕੇ ਫ਼ਾਟਕ ਵੱਲ ਚੱਲ ਪਿਆ। ਕੁਝ ਦੂਰ ਚੱਲ ਕੇ ਉਸ ਨੇ ਪੁੱਛਿਆ,"ਆਪਣੇ ਸਾਥੀਆਂ ਨੂੰ ਮਿਲੋਗੇ?" ਨਰਮਦਿਲੀ ਲਈ ਧੰਨਵਾਦ ਲੈ ਕੇ ਉਸ ਨੇ ਅਹਾਤੇ ਦਾ ਫਾਟਕ ਖੁਲ੍ਹਵਾਇਆ ਅਤੇ ਸਾਨੂੰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀਆਂ ਕੋਠੜੀਆਂ ਸਾਹਮਣੇ ਲਿਜਾ ਕੇ ਖੜ੍ਹਾ ਕਰ ਦਿੱਤਾ। ਜ਼ਿੰਦਗੀ ਵਿੱਚ ਦੁਬਾਰਾ ਇਹ ਸਾਥੀ ਸਾਨੂੰ ਦੇਖਣ ਨੂੰ ਨਹੀਂ ਮਿਲਣੇ, ਇਸ ਸੋਚ ਨਾਲ ਸਾਡੇ ਸਾਰਿਆਂ ਦੇ ਚਿਹਰੇ ਉਦਾਸ ਸਨ। ਉਹਨਾਂ ਤੋਂ ਆਖ਼ਰੀ ਵਿਦਾਈ ਲੈ ਕੇ ਜਦ ਅਸੀਂ ਚੱਲਣ ਲੱਗੇ ਤਾਂ ਸਾਡੇ ਵਿੱਚੋਂ ਇੱਕ (ਜੈ ਦੇਵ ਕਪੂਰ) ਨੇ ਭਗਤ ਸਿੰਘ ਨੂੰ ਪੁੱਛਿਆ,"ਸਰਦਾਰ, ਤੁਸੀਂ ਮਰਨ ਜਾ ਰਹੇ ਹੋ। ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਤੁਹਾਨੂੰ ਇਸ ਦਾ ਅਫ਼ਸੋਸ ਤਾਂ ਨਹੀਂ ਹੈ?"

ਸਵਾਲ ਸੁਣ ਕੇ ਪਹਿਲਾਂ ਤਾਂ ਸਰਦਾਰ ਠਹਾਕਾ ਮਾਰ ਕੇ ਹੱਸਿਆ ਤੇ ਫਿਰ ਗੰਭੀਰ ਹੋ ਕੇ ਬੋਲਿਆ,"ਇਨਕਲਾਬ ਦੇ ਰਾਹ ਤੇ ਕਦਮ ਰੱਖਦਿਆਂ ਮੈਂ ਸੋਚਿਆ ਸੀ ਕਿ ਜੇ ਮੈਂ ਆਪਣਾ ਜੀਵਨ ਦੇ ਕੇ, ਕੋਨੇ-ਕੋਨੇ ਤੱਕ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਨੂੰ ਪਹੁੰਚਾ ਸਕਾਂ ਤਾਂ ਮੈਂ ਸਮਝਾਂਗਾ ਕਿ ਮੈਨੂੰ ਆਪਣੇ ਜੀਵਨ ਦਾ ਮੁੱਲ ਮਿਲ ਗਿਆ ਹੈ ਅੱਜ ਫ਼ਾਂਸੀ ਦੀ ਇਸ ਕੋਠੜੀ ਵਿੱਚ ਲੋਹੇ ਦੀਆਂ ਸੀਖ਼ਾਂ ਪਿੱਛੇ ਬੈਠ ਕੇ ਵੀ ਮੈਂ ਕਰੋੜਾਂ ਦੇਸ਼ ਵਾਸੀਆਂ ਦੇ ਮੂੰਹੋਂ ਗੂੰਜਦੀ ਇਸ ਨਾਅਰੇ ਦੀ ਆਵਾਜ਼ ਸੁਣ ਸਕਦਾ ਹਾਂ। ਮੇਰਾ ਵਿਸ਼ਵਾਸ ਹੈ ਕਿ ਇਹ ਨਾਅਰਾ ਆਜ਼ਾਦੀ ਦੇ ਸੰਘਰਸ਼ ਦੀ ਚਾਲਕ ਸ਼ਕਤੀ ਦੇ ਰੂਪ ਵਿੱਚ ਸਾਮਰਾਜੀਆਂ ਉੱਪਰ ਅੰਤ ਤੱਕ ਹਮਲਾ ਕਰਦਾ ਰਹੇਗਾ।" ਫਿਰ ਕੁਝ ਰੁਕ ਕੇ ਉਸ ਨੇ ਆਪਣੀ ਸੁਭਾਵਿਕ ਮੁਸਕਰਾਹਟ ਵਿੱਚ ਹੌਲੀ ਜਿਹੀ ਕਿਹਾ,"ਅਤੇ ਐਨੀ ਛੋਟੀ ਜ਼ਿੰਦਗੀ ਦਾ ਮੁੱਲ ਹੋਰ ਹੋ ਵੀ ਕੀ ਸਕਦਾ ਹੈ?" ਮੈਂ ਸਭ ਤੋਂ ਪਿੱਛੇ ਸਾਂ। ਵਿਦਾਈ ਲੈਣ ਦੇ ਮੌਕੇ ਮੇਰੀਆਂ ਅੱਖਾਂ ਵਿੱਚ ਹੰਝੂ ਆ ਗਏ। ਮੈਨੂੰ ਰੋਂਦਿਆਂ ਵੇਖ਼ ਕੇ ਉਸ ਨੇ ਕਿਹਾ,"ਭਾਵੁਕ ਹੋਣ ਦਾ ਅਜੇ ਮੌਕਾ ਨਹੀਂ ਆਇਆ ਹੈ ਪ੍ਰਭਾਤ, ਮੈਂ ਤਾਂ ਕੁਝ ਦਿਨਾਂ ਵਿੱਚ ਇਹਨਾਂ ਸਾਰੇ ਝੰਜਟਾਂ ਵਿੱਚੋਂ ਛੁੱਟ ਜਾਵਾਂਗਾ ਪਰ ਤੁਹਾਨੂੰ ਲੋਕਾਂ ਨੂੰ ਲੰਮਾ ਸਫ਼ਰ ਤੈਅ ਕਰਨਾ ਪੈਣਾ ਹੈ। ਮੈਨੂੰ ਵਿਸ਼ਵਾਸ ਹੈ ਕਿ ਇਸ ਜ਼ਿੰਮੇਵਾਰੀ ਦੇ ਭਾਰੀ ਬੋਝ ਦੇ ਬਾਵਜੂਦ ਇਸ ਲੰਬੀ ਜੱਦੋ ਜਹਿਦ ਦੌਰਾਨ ਤੁਸੀਂ ਥੱਕੋਗੇ ਨਹੀਂ, ਹਾਰੋਗੇ ਨਹੀਂ, ਹਾਰ ਮੰਨ ਕੇ ਰਸਤੇ ਵਿੱਚ ਬੈਠ ਨਹੀਂ ਜਾਵੋਗੇ।" ਇਹ ਕਹਿ ਕੇ ਉਸ ਨੇ ਸੀਖ਼ਾਂ ਵਿੱਚ ਹੱਥ ਲੰਘਾ ਕੇ ਮੇਰਾ ਹੱਥ ਫੜ ਲਿਆ। ਜੇਲ੍ਹ ਦੇ ਦਰੋਗੇ ਨੇ ਕੋਲ ਆ ਕੇ ਹੌਲੀ ਜਿਹੀ ਕਿਹਾ,"ਚੱਲੋ..." ਸਰਦਾਰ ਨਾਲ ਉਹ ਸਾਡੀ ਆਖ਼ਰੀ ਮੁਲਾਕਾਤ ਸੀ।

...ਤੇ ਫਿਰ 23 ਮਾਰਚ 1931 ਦੀ ਸ਼ਾਮ ਦੇ ਵੇਲੇ ਸਰਕਾਰ ਨੇ ਉਹਨਾਂ ਤੋਂ ਜਿਉਣ ਦਾ ਅਧਿਕਾਰ ਖ਼ੋਹ ਕੇ ਆਪਣੇ ਬਦਲੇ ਦੀ ਪਿਆਸ ਬੁਝਾ ਲਈ। ਬੇਇਨਸਾਫ਼ੀ ਅਤੇ ਲੁੱਟ ਵਿਰੁੱਧ ਬਗ਼ਾਵਤ ਕਰਨ ਵਾਲੇ ਤਿੰਨ ਹੋਰ ਯੋਧਿਆਂ ਦੀਆਂ ਜ਼ਿੰਦਗੀਆਂ ਜਲਾਦ ਦੇ ਫ਼ੰਦੇ ਨੇ ਖ਼ਤਮ ਕਰ ਦਿੱਤੀਆਂ। ਫ਼ਾਂਸੀ ਦੇ ਫ਼ੰਦੇ ਤੇ ਚੜ੍ਹਦੇ ਹੋਏ ਭਗਤ ਸਿੰਘ ਨੇ ਇੱਕ ਅੰਗਰੇਜ ਮੈਜਿਸਟ੍ਰੇਟ ਨੂੰ ਸੰਬੋਧਨ ਕਰਦੇ ਹੋਏ ਕਿਹਾ,"ਮੈਜਿਸਟ੍ਰੇਟ ਸਾਹਿਬ, ਅਸਲ ਵਿੱਚ ਤੁਸੀਂ ਬੜੇ ਹੀ ਖ਼ੁਸ਼ਕਿਸਮਤ ਹੋ ਕਿ ਤੁਹਾਨੂੰ ਇਹ ਵੇਖਣ ਦਾ ਮੌਕਾ ਮਿਲ ਰਿਹਾ ਹੈ ਕਿ ਇੱਕ ਭਾਰਤੀ ਇਨਕਲਾਬੀ ਆਪਣੇ ਮਹਾਨ ਆਦਰਸ਼ ਖ਼ਾਤਰ ਕਿਸ ਤਰ੍ਹਾਂ ਹਸਦੇ-ਹਸਦੇ ਮੌਤ ਨੂੰ ਗਲੇ ਲਗਾਉਂਦਾ ਹੈ।"

ਫ਼ਾਂਸੀ ਤੋਂ ਕੁਝ ਦਿਨ ਪਹਿਲਾਂ ਆਪਣੇ ਭਰਾ ਦੇ ਨਾਮ ਆਖ਼ਰੀ ਚਿੱਠੀ ਵਿੱਚ ਉਸ ਨੇ ਲਿਖਿਆ ਸੀ,"ਮੇਰੀ ਜ਼ਿੰਦਗੀ ਦਾ ਅੰਤ ਨੇੜੇ ਹੈ। ਸਵੇਰ ਵੇਲੇ ਦੀਵੇ ਦੀ ਰੌਸ਼ਨੀ ਦੀ ਤਰ੍ਹਾਂ ਮੇਰਾ ਜੀਵਨ ਸਵੇਰ ਦੀ ਰੌਸ਼ਨੀ ਵਿੱਚ ਜ਼ਜ਼ਬ ਹੋ ਜਾਵੇਗਾ। ਸਾਡਾ ਆਦਰਸ਼, ਸਾਡੇ ਵਿਚਾਰ ਚਮਕਦੀ ਬਿਜਲੀ ਦੀ ਤਰ੍ਹਾਂ ਸਾਰੀ ਦੁਨੀਆਂ ਵਿੱਚ ਜਾਗ੍ਰਿਤੀ ਪੈਦਾ ਕਰ ਦੇਣਗੇ। ਫਿਰ ਅਗਰ ਮੁੱਠੀ ਭਰ ਰਾਖ਼ ਬਰਬਾਦ ਵੀ ਹੋ ਜਾਵੇ ਤਾਂ ਦੁਨੀਆਂ ਦਾ ਇਸ ਨਾਲ ਕੀ ਵਿਗੜਨ ਤੇ ਕੀ ਸੰਵਰਨ ਲੱਗਿਆ ਹੈ।" ਜਿਉਂ-ਜਿਉਂ ਭਗਤ ਸਿੰਘ ਦੇ ਜੀਵਨ ਦਾ ਅੰਤ ਨੇੜੇ ਆਉਂਦਾ ਗਿਆ, ਦੇਸ਼ ਅਤੇ ਮਿਹਨਤਕਸ਼ ਜਨਤਾ ਦੇ ਰੌਸ਼ਨ ਭਵਿੱਖ਼ ਵਿੱਚ ਉਸ ਦੀ ਸ਼ਰਧਾ ਡੂੰਘੀ ਹੁੰਦੀ ਗਈ। ਮੌਤ ਤੋਂ ਪਹਿਲਾਂ ਸਰਕਾਰ ਦੇ ਨਾਂ ਲਿਖੀ ਚਿੱਠੀ ਵਿੱਚ ਉਸ ਨੇ ਕਿਹਾ ਸੀ,"ਬਹੁਤ ਜਲਦੀ ਹੀ ਸੰਘਰਸ਼ ਦਾ ਆਖ਼ਰੀ ਬਿਗੁਲ ਵੱਜੇਗਾ। ਉਸ ਦਾ ਨਤੀਜਾ ਫੈਸਲਾਕੁੰਨ ਹੋਵੇਗਾ। ਸਾਮਰਾਜਵਾਦ ਅਤੇ ਪੂੰਜੀਵਾਦ ਆਪਣੀਆਂ ਆਖ਼ਰੀ ਘੜੀਆਂ ਗਿਣ ਰਹੇ ਹਨ। ਅਸੀਂ ਇਹਨਾਂ ਦੇ ਵਿਰੁੱਧ ਯੁੱਧ ਵਿੱਚ ਹਿੱਸਾ ਲਿਆ ਹੈ, ਜਿਸ ਉੱਪਰ ਸਾਨੂੰ ਮਾਣ ਹੈ।"

ਇੱਕ ਮਹਾਨ ਅਤੇ ਪਵਿੱਤਰ ਆਦਰਸ਼ ਦੇ ਪ੍ਰਤੀ ਅਡੋਲ ਵਿਸ਼ਵਾਸ ਹੀ ਕਿਸੇ ਦੇਸ਼ ਦੇ ਨੌਜਵਾਨਾਂ ਨੂੰ ਜਲਾਦ ਦੇ ਸਾਹਮਣੇ ਵੀ ਮੁਸਕਰਾਉਂਦਿਆਂ ਹੋਇਆਂ ਖੜ੍ਹੇ ਰੱਖ ਸਕਦਾ ਹੈ। ਭਗਤ ਸਿੰਘ ਤੇ ਉਸ ਦੇ ਦੋਵਾਂ ਸਾਥੀਆਂ ਦਾ ਆਪਣੇ ਆਦਰਸ਼ ਦੀ ਜਿੱਤ ਵਿੱਚ ਕਿੰਨਾ ਵਿਸ਼ਵਾਸ ਸੀ, ਇਹ ਉਹਨਾਂ ਦੇ ਉਪਰੋਕਤ ਸ਼ਬਦਾਂ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਇਹ ਵਿਸ਼ਵਾਸ ਹੀ ਉਹਨਾਂ ਦੇ ਅਮਰ ਹੋਣ ਦਾ ਰਾਜ਼ ਸੀ। ਜਿਸ ਵੇਲੇ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਫਾਂਸੀ ਦਿੱਤੀ ਗਈ ਉਸ ਵਕਤ ਮੈਂ ਆਂਧਰਾ ਪ੍ਰਦੇਸ਼ ਦੀ ਰਾਜਮਹਿੰਦਰੀ ਜੇਲ੍ਹ ਵਿੱਚ ਸੀ। ਮੈਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਅਸੀਂ ਸ਼ਾਇਦ ਵਿਛੜਨ ਲਈ ਹੀ ਮਿਲੇ ਸਾਂ। ਜਤਿੰਦਰ ਨਾਥ ਦਾਸ, ਭਗਵਤੀ ਚਰਨ ਤੇ ਆਜ਼ਾਦ ਤਾਂ ਜਾ ਹੀ ਚੁੱਕੇ ਸਨ। ਹੁਣ ਜਲਾਦਾਂ ਨੇ ਮੇਰੇ ਤਿੰਨ ਹੋਰ ਸਾਥੀ ਮੈਥੋਂ ਖ਼ੋਹ ਲਏ ਸਨ।

ਮੇਰੇ ਸਾਥੀਆਂ ਦੀ ਕਤਾਰ ਵਿੱਚੋਂ ਵੱਖਰੇ ਹੋ ਕੇ ਉਹ ਸ਼ਹੀਦਾਂ ਵਿੱਚ ਜਾ ਮਿਲੇ। ਇਸੇ ਲਈ ਸਾਰੇ ਦੇਸ਼ ਦਾ ਉਨ੍ਹਾਂ ਉੱਪਰ ਅਧਿਕਾਰ ਹੈ। ਉਹਨਾਂ ਦੇ ਨਾਂ ਦੇ ਜੈਕਾਰਿਆਂ ਵਿੱਚ ਜਦੋਂ ਵੀ ਮੈਂ ਕਦੇ ਉਹਨਾਂ ਦੇ ਬੁੱਤਾਂ ਤੇ ਫੁੱਲ੍ਹ ਚੜ੍ਹਦੇ ਵੇਖਦਾ ਹਾਂ ਜਾਂ ਕਿਸੇ ਇੱਕ ਗੀਤ ਦੀਆਂ ਪੰਕਤੀਆਂ ਗੁਣਗਣਾਉਂਦੇ ਸੁਣਦਾ ਹਾਂ ਤਾਂ ਮਾਣ ਨਾਲ ਸਿਰ ਉੱਚਾ ਹੋ ਜਾਂਦਾ ਹੈ। ਫਿਰ ਵੀ ਹਮਰਾਹੀਆਂ ਦੇ ਵਿਛੜ ਜਾਣ ਕਾਰਣ ਜ਼ਿੰਦਗੀ ਵਿੱਚ ਜੋ ਇੱਕ ਕਮੀ ਪੈਦਾ ਹੋ ਜਾਂਦੀ ਹੈ ਉਸ ਦਾ ਦੁੱਖ਼ ਤਾਂ ਹੁੰਦਾ ਹੀ ਹੈ। ਪੁਰਾਣੀਆਂ ਯਾਦਾਂ ਜਦੋਂ ਕਦੇ ਮਨ ਨੂੰ ਕੁਰੇਦਦੀਆਂ ਹਨ ਤਾਂ ਇੱਕ

.....ਬਾਕੀ ਸਫ਼ਾ 24 'ਤੇ





# ਅਜੋਕੀ ਹਾਲਤ ਤੇ ਸਾਡੇ ਕਾਰਜ

ਹੇਮ ਰਾਜ ਸਟੈਨੋ

ਅੱਜ ਸੰਸਾਰ ਦਾ ਤਾਣਾ-ਬਾਣਾ ਇੱਕ ਬਣ ਚੁੱਕਾ ਹੈ। ਕਿਸੇ ਇੱਕ ਦੇਸ਼ ਅੰਦਰ ਵਾਪਰਨ ਵਾਲੀ ਘਟਨਾ ਦਾ ਸਿੱਧਾ/ਅਸਿੱਧਾ ਪ੍ਰਭਾਵ ਹਰ ਦੇਸ਼, ਕੌਮ ਅਤੇ ਲੋਕਾਂ 'ਤੇ ਪੈਂਦਾ ਹੈ। ਇਸ ਲਈ ਸੰਸਾਰੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਨੇ ਸਾਡੇ ਦੇਸ਼ 'ਤੇ ਵੀ ਮਾਰੂ ਪ੍ਰਭਾਵ ਪਾਇਆ ਹੈ। ਇਸ ਨੇ ਧਨ-ਦੌਲਤ ਦੇ ਕੇਂਦਰੀਕਰਨ ਨੂੰ ਹੋਰ ਵਧਾਇਆ ਹੈ।

ਅਮੀਰ ਧੜੇ 'ਚੋਂ ਹਰ ਕੋਈ ਇਸ ਦੌੜ 'ਚ ਅੱਗੇ ਜਾਣਾ ਚਾਹੁੰਦਾ ਹੈ। ਇਸ ਲਈ ਅਖੌਤੀ ਲੋਕ ਸੇਵਕ ਸਿਆਸੀ ਪਾਰਟੀਆਂ (ਅਤੇ ਪਰਦੇ ਪਿਛਲੇ ਇਨ੍ਹਾਂ ਦੇ ਜੋਟੀਦਾਰਾਂ) ਵਿਚਕਾਰ ਟਕਰਾਅ ਤੇਜ਼ ਹੋਣ ਦਾ ਵਰਤਾਰਾ ਉਭਰਵੇਂ ਰੂਪ ਵਿੱਚ ਸਾਹਮਣੇ ਹੈ। ਇਹ ਸਾਰੇ ਇੱਕ-ਦੂਜੇ ਨੂੰ ਮਾਸ ਖੋਰੇ ਅਤੇ ਆਪਣੇ ਆਪ ਨੂੰ ਦੁੱਧ-ਧੋਤੇ ਸਾਬਤ ਕਰਨ ਲਈ ਆਪਣੇ ਵਿਰੋਧੀਆਂ ਦੇ ਪੋਤੜੇ ਫਰੋਲ ਰਹੇ ਹਨ, ਗੱਦੀਆਂ ਲਈ ਘਟੀਆ ਨੈਤਿਕ ਢੰਗ-ਤਰੀਕੇ ਵਰਤਦੇ ਹਨ (ਅਸਲ ਵਿੱਚ ਇਹ ਹੀ ਇਨ੍ਹਾਂ ਦੀ ਅਸਲੀ ਨੈਤਿਕਤਾ ਹੈ)।

ਦੂਸਰੇ ਪਾਸੇ ਸਾਡੇ ਦੇਸ਼ ਦੇ ਪਹਿਲਾਂ ਹੀ ਮੰਦਹਾਲੀ ਦਾ ਜੀਵਨ ਜੀਅ ਰਹੇ, ਲੋਕਾਂ ਦਾ ਜੀਵਨ ਇਸ ਸੰਸਾਰੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੇ ਵਰਤਾਰੇ ਨੇ ਹੋਰ ਮੰਦਹਾਲੀ ਵੱਲ ਧੱਕਿਆ ਹੈ।

ਇਸ ਤਰ੍ਹਾਂ ਦੇ ਮਾਹੌਲ ਅੰਦਰ ਲੋਕਾਂ ਦਾ ਕਾਫੀ ਹਿੱਸਾ ਜੱਦੋਜਹਿਦ ਦੇ ਰਾਹ ਤੁਰ ਪਿਆ ਹੈ, ਬੁੜਬੁੜ ਕਰ ਰਿਹਾ ਹੈ ਜਾਂ ਫਿਰ ਨਿਰਾਸ਼ਤਾ ਦੀ ਦਲਦਲ ਵਿੱਚ ਧਸ ਕੇ, ਕਦੇ ਕਦੇ ਖ਼ੁਦਕੁਸ਼ੀ ਵਰਗੇ ਗਲਤ ਕਦਮ ਵੀ ਚੁੱਕ ਰਿਹਾ ਹੈ। ਰਸਤਾ ਕੋਈ ਵੀ ਹੋਵੇ, ਇਸਦਾ ਸੰਕੇਤ ਸਪੱਸ਼ਟ ਹੈ- ਲੋਕਾਂ ਦਾ ਰਾਜ-ਪ੍ਰਬੰਧ ਤੋਂ ਬੇਝਾਕ ਹੋਣਾ। ਲੋਕ ਆਰਥਕ ਮੰਗਾਂ ਵੀ ਉਠਾ ਰਹੇ ਹਨ, ਜਮਹੂਰੀ ਮਸਲੇ ਵੀ। ਇਹ ਜਥੇਬੰਦ ਹੋ ਕੇ ਵੀ ਕਰ ਰਹੇ ਹਨ ਅਤੇ ਆਪ-ਮੁਹਾਰੇ ਵੀ। ਲੋਕ ਬਦਫ਼ੈਲੀ ਕਰ ਰਹੇ ਪੁਲਿਸ ਵਾਲਿਆਂ ਨੂੰ ਥਾਣਿਆਂ 'ਚੋਂ ਘੜੀਸ ਕੇ ਲਿਆਉਣ ਲੱਗੇ ਹਨ।

ਸੰਖੇਪ 'ਚ, ਇਹ ਅਖੌਤੀ ਲੋਕ ਸੇਵਕ ਲੋਕਾਂ ਦੇ ਮਨਾਂ 'ਚ ਉਨ੍ਹਾਂ ਦੇ 'ਸੇਵਕ' ਨਹੀਂ ਰਹੇ। ਪਰ ਗੱਦੀਆਂ 'ਤੇ ਬਿਰਾਜਮਾਨ ਰਹਿਣ ਦੀ ਇੱਛਾ ਅਤੇ ਮਜ਼ਬੂਰੀ 'ਚੋਂ ਇਨ੍ਹਾਂ ਲਈ ਕਸੂਤੀ ਸਥਿਤੀ ਬਣੀ ਹੋਈ ਹੈ। ਲੁਭਾਉਣੇ ਨਾਅਰਿਆਂ ਦੀ ਕਾਟ ਨਾ ਰਹਿਣ ਕਰਕੇ ਹੁਣ ਇਹ ਲੋਕਾਂ ਦੇ ਮਾੜੇ-ਮੋਟੇ ਰੋਸ ਅਤੇ ਜੱਦੋਜਹਿਦ ਨੂੰ ਕੁਚਲ ਦੇਣ ਲਈ ਬਲ ਦੀ ਨੀਤੀ 'ਤੇ ਵੱਧ ਤੋਂ ਵੱਧ ਉਤਾਰੂ ਹੋ ਗਏ ਹਨ। ਇਸ ਖ਼ਾਤਰ ਇਹ ਧਰਮ ਨੂੰ ਮੁੱਖ ਸੰਦ (ਇੱਕੋ-ਇੱਕ ਨਹੀਂ) ਬਣਾਕੇ ਵਰਤਣ 'ਤੇ ਉਤਰ ਆਏ ਹਨ। ਸਾਡੇ ਲੋਕਾਂ ਅੰਦਰ ਫਿਰਕੂ ਤਣਾਅ ਪੈਦਾ ਕੀਤਾ ਜਾ ਰਿਹਾ ਹੈ। ਤਾਂਕਿ ਲੋਕਾਂ ਵਿੱਚ ਫਿਰਕੂ ਵੰਡੀਆਂ ਪੈ ਜਾਣ, ਲੋਕ ਆਪਸੀ ਭਰਾ-ਮਾਰ (**Fratricidal**) ਲੜਾਈ ਵਿੱਚ ਹੀ ਉਲਝ ਜਾਣ ਅਤੇ ਲੋਕਾਂ ਦਾ ਧਿਆਨ ਲੋਕ-ਦੋਖੀ ਰਾਜ-ਪ੍ਰਬੰਧ ਖਿਲਾਫ ਜੱਦੋਜਹਿਦ ਤੋਂ ਹਟ ਜਾਵੇ। ਦੂਸਰਾ, ਇਹ ਕਿ ਆਪਣੀ ਹੀ ਭੜਕਾਈ ਫਿਰਕੂ ਅੱਗ ਨੂੰ ਦਬਾਉਣ ਦੇ ਨਾਂ 'ਤੇ ਡੰਡੇ ਦੀ ਵਰਤੋਂ ਦੀ ਵਾਜ਼ਬੀਅਤ ਠਹਿਰਾਈ ਜਾ ਸਕੇ।

**ਫ਼ਿਰਕੂ ਜਨੂੰਨ ਅਤੇ ਫਾਸ਼ੀਰਾਜ ਦੀ ਸਥਾਪਤੀ:**

ਪਹਿਲਾਂ ਇਹ ਗੱਲ ਚੇਤੇ ਕਰ ਲੈਣੀ ਠੀਕ ਰਹੇਗੀ ਕਿ ਫਾਸ਼ੀ ਰਾਜ ਕਿਸੇ ਵੀ ਨਸਲ,ਧਰਮ ਜਾਂ ਕੌਮ ਦੇ ਨਾਂ 'ਤੇ ਸਥਾਪਤ ਕੀਤਾ ਜਾਵੇ ਇਸ ਵਿੱਚ ਅੰਦਰ ਮਨੁੱਖ ਦੀ ਹਰ ਤਰ੍ਹਾਂ ਦੀ ਵਿਅਕਤੀਗਤ ਆਜ਼ਾਦੀ ਮੁਕੰਮਲ ਤੌਰ 'ਤੇ ਖਾਰਜ ਹੁੰਦੀ ਹੈ। ਆਓ ਹੁਣ ਦੇਖੀਏ ਕਿ ਇਸ ਮਨਸੂਬੇ ਦੀ ਪ੍ਰਾਪਤੀ ਲਈ ਫਿਰਕੂ ਜਨੂੰਨ ਕਿਵੇਂ ਉਭਾਰਿਆ ਜਾ ਰਿਹਾ ਹੈ।

ਹਿੰਦੂਇਜ਼ਮ ਆਪਾ-ਵਿਰੋਧੀ ਧਾਰਮਿਕ ਰੁਝਾਣਾਂ ਦਾ ਮਿਸ਼ਰਣ ਹੈ। ਇਸ ਵਿੱਚ ਆਸਤਿਕ ਫਲਸਫੇ ਵੀ ਸਨ ਅਤੇ ਨਾਸਤਿਕ ਵੀ ਆਸਤਿਕ ਫਲਸਫਾ ਹੁੰਦਾ ਹੋਇਆ ਵੀ, ਇਹ ਬੁੱਧ ਧਰਮ ਜਿਹੇ ਨਾਸਤਿਕ, ਵੇਦਾਂ ਨੂੰ ਮੰਨਣ ਵਾਲੇ ਅਤੇ ਉਨ੍ਹਾਂ ਨੂੰ ਰੱਦ ਕਰਨ ਵਾਲਿਆਂ ਨੂੰ ਕਲਾਵੇ 'ਚ ਲੈਂਦਾ ਹੈ। ਇਸ ਦਾ ਕੋਈ ਇੱਕੋ-ਇੱਕ ਧਾਰਮਿਕ ਗ੍ਰੰਥ, ਕੋਈ ਇੱਕ ਇਤਿਹਾਸਕ ਗੁਰੂ ਆਦਿ ਨਹੀਂ ਸੀ। ਪਰ ਅੱਜ ਇਸ ਨੂੰ ਬਕਾਇਦਾ ਸੰਸਥਾਗਤ ਰੂਪ ਦਿੱਤਾ ਜਾ ਰਿਹਾ ਹੈ। ਸੋ ਅੱਜ ਹਿੰਦੂ ਧਰਮ ਦੇ ਸੰਸਥਾਗਤ ਰੂਪ ਦੇ ਸ੍ਰੀ ਰਾਮ ਚੰਦਰ, ਅਯੁੱਧਿਆ ਮੰਦਰ, ਗਊ ਤੇ ਗੰਗਾ ਪ੍ਰਤੀਕ ਬਣ ਚੁੱਕੇ ਹਨ। ਇਨ੍ਹਾਂ ਖਿਲਾਫ਼ ਬੋਲਣਾ ਹਿੰਦੂਵਾਦੀਆਂ ਨੂੰ ਬਰਦਾਸ਼ਤ ਨਹੀਂ ਹੈ।

ਅੱਜ ਹਿੰਦੂਵਾਦੀਏ ਦੂਸਰੇ ਧਰਮਾਂ ਨੂੰ ਖਤਮ ਕਰਨ ਦੀ ਕੋਸ਼ਿਸ਼ 'ਚ ਹਨ- ਜਾਂ ਤਾਂ ਆਪਣੇ 'ਚ ਮਿਲਾਕੇ ਜਾਂ ਫਿਰ ਉਨ੍ਹਾਂ ਨੂੰ ਮਿਟਾ ਕੇ।

ਅੱਜ ਪੰਜਾਬ ਅੰਦਰ ਥਾਂ-ਥਾਂ 'ਤੇ ਪੁਰਾਣੇ ਜਾਂ ਸੁੰਨੇ ਪਏ ਡੇਰਿਆਂ ਅੰਦਰ ਜਾਂ ਤਾਂ ਹਿੰਦੂ ਧਰਮ ਦਾ ਪ੍ਰਚਾਰ ਸ਼ੁਰੂ ਕੀਤਾ ਜਾ ਚੁੱਕਿਆ ਹੈ ਜਾਂ ਫਿਰ ਸਿੱਖ ਧਰਮ ਦੀ ਆੜ ਲੈ ਕੇ ਆਪਣੇ ਮੰਤਵ ਪ੍ਰਚਾਰੇ ਜਾ ਰਹੇ ਹਨ। ਆਰ.ਐਸ. ਐਸ. ਦੀਆਂ ਸ਼ਾਖਾਵਾਂ ਦਾ ਜਾਲ ਵਿਛਾਇਆ ਜਾ ਚੁੱਕਾ ਹੈ। ਗੁਰੂ ਗੋਬਿੰਦ ਸਿੰਘ, ਸ਼ਹੀਦੇ-ਆਜ਼ਮ ਭਗਤ ਸਿੰਘ ਤੱਕ ਦਾ ਨਾਂ ਵਰਤਿਆ ਜਾ ਰਿਹਾ ਹੈ।

ਹਿੰਦੂਵਾਦੀ ਨੇਤਾ ਕੇ.ਸੁਦਰਸ਼ਨ ਨੇ ਹਿੰਦੂਆਂ ਦੀ ਘਟ ਰਹੀ ਗਿਣਤੀ ਦੀ ਬੂਹ-ਦੁਹਾਈ ਪਾਉਂਦਿਆਂ ਉਨ੍ਹਾਂ ਨੂੰ ਵੱਧ ਬੱਚੇ ਪੈਦਾ ਕਰਨ ਦੀ 'ਨੇਕ' ਸਲਾਹ ਦਿੱਤੀ ਹੈ। ਹਿੰਦੂਵਾਦੀ ਤਾਕਤਾਂ ਹਰ ਸਮੱਸਿਆ ਦਾ ਕਾਰਨ ਲੋਕਾਂ ਦਾ ਪ੍ਰਾਚੀਨ ਹਿੰਦੂ ਸੰਸਕ੍ਰਿਤੀ ਨੂੰ ਤਿਆਗਣਾ ਤੇ ਹਰ ਸਮੱਸਿਆ ਦਾ ਹੱਲ ਉਸ (ਸੰਸਕ੍ਰਿਤੀ) ਨੂੰ ਗਲ ਲਾਉਣ ਨੂੰ ਪ੍ਰਚਾਰ ਰਹੀਆਂ ਹਨ।

ਤ੍ਰਿਸ਼ੂਲ ਵੰਡਣੇ ਅਤੇ ਆਰ.ਐਸ.ਐਸ.ਵਰਕਰਾਂ ਨੂੰ ਹਥਿਆਰਾਂ ਦੀ ਸਿਖਲਾਈ ਦੇਣਾ, ਅਖਾੜੇ ਅਤੇ ਜਿਮਨੇਜ਼ੀਅਮ ਖੋਲ੍ਹਣੇ ਵੱਡੀ ਪੱਧਰ 'ਤੇ ਚਾਲੂ ਹਨ। ਇਹ ਨੌਜਵਾਨਾਂ ਨੂੰ ਸਿਹਤਮੰਦ ਬਣਾਉਣ ਵਜੋਂ ਨਹੀਂ, ਬਲਕਿ ਇਹ ਕਹਿਕੇ ਕੀਤਾ ਜਾ ਰਿਹਾ ਹੈ ਕਿ ਮੁਸਲਿਮ ਨੌਜਵਾਨ ਹਿੰਦੂ ਲੜਕੀਆਂ ਨੂੰ ਛੇੜਦੇ ਹਨ, ਵਿਆਹੁੰਦੇ ਹਨ; ਹਿੰਦੂ ਨੌਜਵਾਨਾਂ ਅੰਦਰ ਮਰਦਾਨਗੀ ਖਤਮ ਹੋ ਗਈ ਹੈ। ਗੁਜਰਾਤ ਅੰਦਰ ਤਾਂ ਇਨ੍ਹਾਂ ਅਖਾੜਿਆਂ ਵਿੱਚੋਂ ਗੈਰ-ਹਿੰਦੂ ਬਾਹਰ ਕਰ ਦਿੱਤੇ ਗਏ

ਹਨ। ਗੁਜਰਾਤ ਦੀ ਮੁਸਲਿਮ ਫਿਰਕੇ ਦੀ ਨਸਲਕੁਸ਼ੀ ਕਰਕੇ ਮੋਦੀ ਦਾ ਗੌਰਵ ਯਾਤਰਾ ਕਰਨਾ ਸਭ ਨੂੰ ਯਾਦ ਹੈ।

ਨੰਦੇੜ ਬੰਬ ਕਾਂਡ ਦੇ ਮਾਮਲੇ 'ਚ ਫੜਿਆ ਗਿਆ ਹਿਮਾਂਸ਼ੂ ਕਹਿੰਦਾ ਹੈ "ਮਸਜਿਦਾਂ 'ਤੇ ਬੰਬ ਹਮਲੇ ਹੀ ਹਿੰਦੂਤਵਾ (ਨੂੰ ਫੈਲਾਉਣ ਲਈ-ਲੇਖਕ) ਦੇ ਅਨੁਕੂਲ ਹਾਲਤਾਂ ਪੈਦਾ ਕਰਨਾ ਹੈ" ਅਤੇ ਅੱਗੇ "ਮੋੜਵੇਂ-ਹਮਲੇ ਹੀ ਅਤਿਵਾਦੀ ਹਮਲਿਆਂ ਦਾ ਬਦਲਾ ਲੈਣ ਦਾ ਇੱਕੋ-ਇੱਕ ਰਾਸਤਾ ਹੈ।" ਅਤੇ ਜੇਕਰ ਇਉਂ ਨਹੀਂ ਕੀਤਾ ਜਾਂਦਾ ਹੈ, ਤਾਂ ਉਹ ਕਹਿੰਦਾ ਹੈ ਕਿ "ਅਸੀਂ (ਹਿੰਦੂ-ਲੇਖਕ) ਹੀਜੜੇ ਸਮਝੇ ਜਾਵਾਂਗੇ।" ਨੌਜਵਾਨ ਵਰਗ 'ਚ ਭਰੀ ਜਨੂੰਨੀ ਮਾਨਸਿਕਤਾ ਦਾ ਇਹ ਅਜਿਹਾ ਸਿਖਰ-ਬਿੰਦੂ **(Nodal Point)** ਹੈ ਜਿਸਤੋਂ ਅੱਗੇ ਫਿਰਕੂ ਲਾਵਾ ਫਟਣਾ ਹੀ ਫਟਣਾ ਹੈ। ਇਸੇ ਕਾਂਡ ਦੇ ਸਿਲਸਿਲੇ 'ਚ ਫੜੇ ਗਏ ਦੋਸ਼ੀਆਂ ਨੇ ਦੱਸਿਆ ਹੈ ਕਿ ਉਨ੍ਹਾਂ ਨੂੰ ਜਿਮਨੇਜ਼ੀਅਮ ਅੰਦਰ ਹਿੰਦੂ ਭਾਵਨਾ(ਅਸਲ ਵਿੱਚ ਜਨੂੰਨ-ਲੇਖਕ)ਨਾਲ ਭਰਿਆ ਗਿਆ ਅਤੇ ਉਨ੍ਹਾਂ ਨੂੰ ਬਜਰੰਗ ਦਲ, ਵਿਸ਼ਵ ਹਿੰਦੂ ਪ੍ਰੀਸ਼ਦ ਤੇ ਆਰ.ਐਸ.ਐਸ.ਨੇ ਪੂਨੇ ਤੇ ਗੋਆ ਅੰਦਰ ਬੰਬ ਬਣਾਉਣ ਤੇ ਮੁਸਲਿਮ ਆਬਾਦੀ ਵਾਲੇ ਇਲਾਕਿਆਂ ਵਿੱਚ ਚਲਾਉਣ ਲਈ ਟ੍ਰੇਨਿੰਗ ਦਿੱਤੀ ਗਈ। ਮਾਨਸਿਕ ਤੌਰ 'ਤੇ ਹਿੰਦੂ ਭਾਵਨਾ ਭਰਨ ਲਈ ਵਿਸ਼ਵ ਹਿੰਦੂ ਪ੍ਰੀਸ਼ਦ ਦਾ ਸਿਰਮੌਰ ਆਗੂ ਪਰਵੀਨ ਤੋਗੜੀਆ ਵੀ ਲੈਕਚਰ ਕਰਦਾ ਰਿਹਾ।(ਤਹਿਲਕਾ-30 ਦਸੰਬਰ,2006)

ਇਸੇ ਤਰ੍ਹਾਂ ਇੱਕ ਹਿੰਦੂਵਾਦੀ ਹਿੰਦੀ ਪੱਤ੍ਰਿਕਾ "ਦਿਵਯ ਯੁੱਗ(ਅਪ੍ਰੈਲ,2007)" ਲਿਖਦੀ ਹੈ:"ਜੇਕਰ ਕੋਈ ਅਜਿਹਾ ਰਾਜਨੀਤਿਕ ਨੇਤਾ ਆ ਜਾਵੇ ਜਿਸਦੀ ਰਾਜਨੀਤੀ ਧਰਮ-ਆਧਾਰਤ ਹੋਵੇ... ਤਾਂ ... ਬੁਰਿਆਈਆਂ ਦਾ ਖਾਤਮਾ ਸੰਭਵ ਹੈ।" ਅਤੇ ਧਰਮ ਬਾਰੇ ਪੱਤ੍ਰਿਕਾ ਲਿਖਦੀ ਹੈ:"ਵੇਦਾਂ ਦੇ ਅਨੁਕੂਲ ਸਿੱਖਿਆ ਤੇ ਵਿਚਾਰਧਾਰਾ ਦੀ ਅੱਜ ਦੇਸ਼ ਨੂੰ ਜ਼ਰੂਰਤ ਹੈ...।" ਸੋ ਵੇਦਾਂ ਵਾਲਾ ਧਰਮ ਹੋਵੇ, ਇਸਨੂੰ ਲਾਗੂ ਕਰਨ ਵਾਲਾ ਇੱਕ ਧਰਮੀ ਡੰਡੇ ਵਾਲਾ ਨੇਤਾ ਹੋਵੇ, ਇਹ ਹੈ ਇਸ ਪੱਤ੍ਰਿਕਾ ਦਾ ਸੰਦੇਸ਼। ਨਵੀਂ ਦਿੱਲੀ ਤੋਂ ਛਪਣ ਵਾਲੀ ਇੱਕ ਹਿੰਦੂਵਾਦੀ ਪੱਤ੍ਰਿਕਾ "ਸੰਦੇਸ਼" (ਫਰਵਰੀ, 2007) ਲਿਖਦੀ ਹੈ,"ਇਸ (ਭਾਵ ਸਾਡੇ ਦੇਸ਼ ਦਾ-ਲੇਖਕ) ਦਾ ਨਾਮ ਹੀ ਕੋਈ ਨਹੀਂ ਸੀ ਅਤੇ ਨਾ ਹੀ ਕੋਈ ਆਰੀਅਨਾਂ ਤੋਂ ਪਹਿਲਾਂ ਇਸ ਦੇਸ਼ ਵਿੱਚ ਵਸਦਾ ਸੀ, ਕਿਉਂਕਿ ਆਰੀਅਨ ਲੋਕ ਸ਼੍ਰਿਸ਼ਟੀ ਦੇ ਆਦਿ ਤੋਂ ਕੁੱਝ ਸਮੇਂ ਮਗਰੋਂ ਤਿੱਬਤ ਤੋਂ ਸਿੱਧੇ ਇਸ ਦੇਸ਼ ਵਿੱਚ ਆ ਕੇ ਵਸੇ ਸਨ।" ਕੀ ਭਾਵ ਹੈ ਇਸਦਾ? ਸਪਸ਼ਟ ਕਿ ਸਾਡਾ ਦੇਸ਼ ਹੈ ਹੀ ਆਰੀਅਨ ਲੋਕਾਂ ਦੀ ਨਸਲ ਹਿੰਦੂਆਂ ਦਾ ਹੈ, ਇਸ ਦੇਸ਼ ਦਾ ਧਰਮ ਹਿੰਦੂ ਧਰਮ ਹੈ। ਇਹੋ-ਜਿਹੇ ਅਤੇ ਹੋਰ ਬੇਥਵੇ ਬਹਾਨਿਆਂ ਹੇਠ ਹਿੰਦੂਵਾਦੀਆਂ ਨੇ ਸਾਡੇ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਦਾ ਐਲਾਨ ਕਰ ਦਿੱਤਾ ਹੈ।

ਹਿੰਦੂਵਾਦੀਆਂ ਵੱਲੋਂ ਈਸਾਈਆਂ 'ਤੇ ਹਮਲਿਆਂ ਦੀਆਂ ਖਬਰਾਂ ਤਾਂ ਆਉਂਦੀਆਂ ਰਹਿੰਦੀਆਂ ਸਨ। ਪਰ ਮਿਤੀ 12 ਅਪ੍ਰੈਲ ਦੇ ਦੈਨਿਕ ਜਾਗਰਣ ਦੀ ਖਬਰ ਫਿਰਕੂ ਜਨੂੰਨ ਭੜਕਾਉਣ ਦਾ ਸਿਰਾ ਹੈ। ਪਾਦਰੀ ਦੇ ਅਖੌਤੀ ਤੌਰ 'ਤੇ ਕਿਸੇ ਲੜਕੀ ਨਾਲ ਰੰਗਰਲੀਆਂ ਮਨਾਉਂਦੇ ਹੋਏ ਫੜੇ ਜਾਣ 'ਤੇ ਚਰਚ ਦੀਆਂ ਧਾਰਮਿਕ ਪੁਸਤਕਾਂ ਹੀ ਸਾੜ੍ਹ ਦਿੱਤੀਆਂ ਗਈਆਂ। ਤੇ ਕਮਾਲ ਦੀ ਗੱਲ ਇਹ ਕਿ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ ਜਿਹੇ ਹਿੰਦੂਵਾਦੀ ਸੰਗਠਨਾਂ ਨੇ, ਜੋ ਸਿੱਖ ਧਰਮ ਦੇ ਅਨੁਆਈ ਨਹੀਂ, ਨੇ ਉਸ ਚਰਚ ਨੂੰ ਮਿਟਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ ਕਰਨ ਦਾ ਸਹਾਰਾ ਲਿਆ। ਜੇਕਰ ਇਨ੍ਹਾਂ ਦਾ ਕੋਈ ਪੁਜਾਰੀ ਇਉਂ ਕਰਦਾ ਫੜਿਆ ਵੀ ਜਾਵੇ ਤਾਂ ਵੀ ਇਹ ਉਸ ਸਥਾਨ 'ਤੇ ਹਿੰਦੂ ਧਾਰਮਿਕ ਗ੍ਰੰਥਾਂ ਨੂੰ ਸਾੜਨ ਦੀ ਕਦੇ ਇਜ਼ਾਜ਼ਤ ਕਦੇ ਨਹੀਂ ਦੇਣਗੇ। ਹਿੰਦੂਵਾਦੀ ਤਾਕਤਾਂ ਤੇ ਸਿੱਖ ਧਰਮ ਦੇ ਇੱਕ ਧੜੇ ਦਰਮਿਆਨ ਝੜੱਪਾਂ, ਹਿੰਦੂਵਾਦੀ ਤਾਕਤਾਂ ਵੱਲੋਂ ਮੁਸਲਿਮ ਫਿਰਕੇ ਨਾਲ ਝੜੱਪਾਂ, ਸਿੱਖ ਜਗਤ ਦੇ ਆਰ.ਐਸ.ਐਸ. ਵੱਲ ਝੁਕੇ ਅਤੇ ਦੂਸਰੇ ਧੜੇ ਵਿਚਕਾਰ ਝੜੱਪਾਂ, ਹਿੰਦੂਵਾਦੀ+ਸਿੱਖ ਧਰਮ ਵਾਲਿਆਂ ਵੱਲੋਂ ਈਸਾਈ ਧਰਮ ਦੇ ਵਿਰੋਧ ਦੀਆਂ ਖਬਰਾਂ ਆਮ ਹੋ ਗਈਆਂ ਹਨ।

ਪੰਜਾਬ ਅੰਦਰ ਸਿੱਖ ਧਰਮ ਦੇ ਨਾਂਅ 'ਤੇ ਸਿੱਖ ਸਟੇਟ ਲਈ ਚੱਲੀ ਖਾਲਿਸਤਾਨੀ ਲਹਿਰ ਹੁਣ ਨਹੀਂ ਰਹੀ। ਪਰ ਹਿੰਦੂਵਾਦੀਆਂ ਦੇ ਪ੍ਰਭਾਵ ਹੇਠ ਆ ਚੁੱਕੇ ਹਿੱਸੇ ਤੋਂ ਪਾਸੇ ਰਹਿ ਰਹੀ ਸਿੱਖ ਲੀਡਰਸ਼ਿੱਪ ਦਾ ਸਿੱਖ ਧਰਮ ਦੇ ਨਾਂ 'ਤੇ ਫਿਰਕੂ ਜਨੂੰਨ ਉਭਾਰਨਾ ਚਾਲੂ ਹੈ। ਇਸ ਦਾ ਪੈਂਤੜਾ **(Posture)** ਅਗਾਂਹਵਧੂ ਹੋਣ ਦਾ ਭੁਲੇਖਾ ਦੇ ਸਕਦਾ ਹੈ ਪਰ ਮਰਿਆਦਾ ਦੇ ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਜਬਰਦਸਤੀ ਚੁਕਵਾਉਣਾ, ਦਸਤਾਰਾਂ ਦੇ ਮੁਕਾਬਲੇ ਕਰਵਾਉਣੇ, ਯੰਗ ਸਿੱਖ ਸਟਾਰ ਜਿਹੇ ਪ੍ਰਤੀਯੋਗਤਾਵਾਂ ਕਰਵਾਉਣੀਆਂ, ਏਕ ਨੂਰ ਖਾਲਸਾ ਫੌਜ ਬਣਾਉਣੀ, ਸਿੱਖ ਧਰਮ ਬਾਰੇ ਕੁੱਝ ਕਹਿਣ ਵਾਲਿਆਂ ਨੂੰ ਆਪਣੇ "ਦਾਇਰੇ 'ਚ ਰਹਿਣ" ਦੇ ਸੰਦੇਸ਼ ਭੇਜਣਾ ਆਦਿ ਇਸੇ ਫਿਰਕੂ ਜਨੂੰਨ ਭੜਕਾਉਣ ਦੇ ਸੰਕੇਤ ਹਨ।

ਈਸਾਈ ਧਰਮ ਵਾਲਿਆਂ ਨੇ ਸੰਨ 1998 (ਜਾਂ ਸ਼ਾਇਦ 1999) ਵਿੱਚ ਇਕ ਖਾਕਾ ਪੇਸ਼ ਕਰਦਿਆਂ ਕਿਹਾ ਸੀ ਕਿ ਪਹਿਲੀ ਦਹਿਸਦੀ ਵਿੱਚ ਈਸਾਈ ਧਰਮ ਦੀ ਮੋੜ੍ਹੀ ਯੂਰਪ ਵਿੱਚ ਗੱਢੀ ਗਈ ਸੀ, ਦੂਸਰੀ ਦਹਿਸਦੀ ਵਿੱਚ ਅਮਰੀਕਾ ਵਿੱਚ ਅਤੇ ਤੀਸਰੀ ਦਹਿਸਦੀ ਵਿੱਚ ਇਸਦਾ ਫਰੇਰਾ ਏਸ਼ੀਆ ਵਿੱਚ ਲਹਿਰਾਉਂਦਾ ਨਜ਼ਰ ਆਉਣ ਦੀ ਪ੍ਰਾਰਥਨਾ ਕਰਨੀ ਚਾਹੀਦੀ ਹੈ। ਇਸ ਨੂੰ ਲਾਗੂ ਕਰਦਿਆਂ ਇਨ੍ਹਾਂ ਨੇ ਸਾਡੇ ਦੇਸ਼ ਅੰਦਰ ਪੈਰ ਪਸਾਰਨੇ ਸ਼ੁਰੂ ਕੀਤੇ ਹੋਏ ਹਨ। ਧਰਮ ਨੂੰ ਫੈਲਾਉਣ ਦੇ ਹਰ ਵਿੰਙੇ-ਟੇਢੇ ਢੰਗ ਵਰਤੇ ਜਾ ਰਹੇ ਹਨ। ਆਪਣੇ ਅਨੁਆਈਆਂ ਦੀ ਗਿਣਤੀ ਵਧਾਉਣ ਦੀ ਲੋੜ 'ਚੋਂ ਹੀ ਇਸ ਰੋਮਨ ਕੈਥੋਲਿਕ ਚਰਚ ਦੇ ਪੋਪ ਬੈਨੀਡਿਕਟ ਸੋਲਵੇਂ ਨੇ ਹੁਣੇ-ਹੁਣੇ ਯੂਰਪੀ ਲੋਕਾਂ ਨੂੰ ਵੱਧ ਸੰਤਾਨ ਪੈਦਾ ਕਰਨ ਦਾ ਉਪਦੇਸ਼ ਵੀ ਦਿੱਤਾ ਹੈ। ਇਸ ਧਰਮ ਦੇ ਪ੍ਰਚਾਰਕਾਂ ਵੱਲੋਂ ਆਪਣੇ ਪ੍ਰਾਚੀਨ ਅੰਧ-ਵਿਸ਼ਵਾਸ-ਪ੍ਰਾਰਥਨਾ ਰਾਹੀਂ ਬਿਮਾਰੀਆਂ ਦੇ ਹੱਲ **(Faith Healing)**- ਦੇ ਪ੍ਰੋਗਰਾਮ ਪੇਸ਼ ਕੀਤੇ ਅਤੇ ਲਾਗੂ ਕੀਤੇ ਜਾ ਰਹੇ ਹਨ। ਬਾਘਾ ਪੁਰਾਣੇ ਸਾਡੇ ਸਾਥੀਆਂ ਨੇ ਇਨ੍ਹਾਂ ਨੂੰ ਭਾਂਜ ਵੀ ਦਿੱਤੀ।

ਇਸਲਾਮ ਧਰਮ ਵਾਲੇ ਕੱਟੜ ਹਿੱਸੇ ਵੀ ਇਸੇ ਹੱਜ ਦੇ ਰਸਤੇ 'ਤੇ ਤੁਰੇ ਹੋਏ ਹਨ। ਸਲਮਾਨ ਰਸ਼ਦੀ ਦੀ ਪੁਸਤਕ "ਸ਼ੈਤਾਨ ਦੀਆਂ ਆਇਤਾਂ" ਲਈ ਉਸਦਾ ਸਿਰ ਕਲਮ ਕਰਨ ਦਾ ਫਤਵਾ ਇਸਲਾਮੀ ਦੇਸ਼ ਈਰਾਨ ਦੇ ਮੁਸਲਿਮ ਕੱਟੜਪੰਥੀ ਨੇਤਾ ਨੇ ਹੀ ਦਿੱਤਾ ਸੀ। ਸਾਡੇ ਦੇਸ਼ ਵਿੱਚ ਤਸਲੀਮਾ ਨਸਰੀਨ ਦੀ ਸ਼ਰਨ ਖਤਮ ਕਰਨ ਦੀ ਮੰਗ ਕਰਨੀ, ਉਸ ਦਾ ਸਿਰ 'ਕਲਮ ਕਰਨ (ਵੱਢਣ)' ਅਤੇ ਟੈਨਿਸ ਖਿਡਾਰਨ ਸਾਨੀਆ ਮਿਰਜ਼ਾ ਦੇ ਖੇਡ-ਪਹਿਰਾਵਾ ਨੂੰ ਲੈ ਕੇ ਕੀਤਾ



ਗਿਆ ਸ਼ੋਰੋ-ਗੁਲ ਇਸ ਦੇ ਸਪਸ਼ਟ ਸੰਕੇਤ ਹਨ।

ਧਰਮ-ਬਦਲੀ ਵਿਰੁੱਧ ਹਿੰਦੂਵਾਦੀ ਸੰਗਠਨਾਂ ਵੱਲੋਂ ਈਸਾਈ ਮਿਸ਼ਨਰੀਆਂ 'ਤੇ ਹਮਲੇ ਕਰਨ ਦੀਆਂ ਖਬਰਾਂ ਆ ਚੁੱਕੀਆਂ ਹਨ। ਧਰਮ ਰੱਖਿਆ ਸਮਨਵਯ ਸਮਿਤਿ ਜਾਗ੍ਰਿਤੀ ਮੰਡਲ, ਗੋਬਿੰਦ ਨਗਰ, ਰਾਏਪੁਰ (ਛਤੀਸ਼ਗੜ੍ਹ) ਵੱਲੋਂ "ਹਿੰਦੂਓ ਜਾਗੋ ਧਰਮ-ਬਦਲੀ ਰੋਕੋ" ਅਤੇ "ਧਰਮ-ਬਦਲੀ ਹਿੰਦੂਆਂ ਉੱਪਰ ਹਮਲਾ ਹੈ" ਦੇ ਸਿਰਲੇਖ ਹੇਠ ਲੀਫਲੈਟ ਵੰਡਿਆ ਗਿਆ ਹੈ। ਇਸ ਵਿੱਚ ਲਿਖਿਆ ਗਿਆ ਹੈ ਕਿ "ਵੰਡ ਤੋਂ ਪਹਿਲਾਂ ਭਾਰਤ ਦੇ ਸਾਰੇ ਦੇ ਸਾਰੇ ਈਸਾਈ ਅਤੇ 98.15% ਮੁਸਲਮਾਨਾਂ ਦੇ ਪੁਰਵਜ ਹਿੰਦੂ ਹੀ ਸਨ।" ਧਰਮ-ਪ੍ਰੀਵਰਤਨ ਨੂੰ ਰੋਕਣ ਲਈ ਸਰਕਾਰਾਂ ਵੱਲੋਂ ਕਾਨੂੰਨ ਬਣਾਏ ਜਾ ਰਹੇ ਹਨ। ਸਰਕਾਰ ਦੇ ਅਖੌਤੀ ਧਰਮ-ਨਿਰਪੱਖ ਹੋਣ ਦਾ ਮਖੌਟਾ ਵੀ ਉਤਾਰ ਦਿੱਤਾ ਗਿਆ ਹੈ। ਮਹਾਰਾਸ਼ਟਰ ਸਰਕਾਰ ਨੇ ਇਸ ਤਰ੍ਹਾਂ ਦਾ ਕਾਨੂੰਨ ਬਣਾਇਆ ਹੈ। ਇਸ ਤਰ੍ਹਾਂ ਕਾਨੂੰਨ ਬਣਾ ਕੇ ਧਰਮ-ਪ੍ਰੀਵਰਤਨ 'ਤੇ ਰੋਕ ਲਗਾਈ ਗਈ ਹੈ। ਪਰ ਇਸ ਕਾਨੂੰਨ ਵਿੱਚ ਆਪਣੇ ਪੂਰਵਜਾਂ ਦੇ ਧਰਮ ਵਿੱਚ ਪ੍ਰਵੇਸ਼ ਕਰਨ ਲਈ ਧਰਮ-ਪ੍ਰੀਵਰਤਨ ਕਰਨ 'ਤੇ ਪਾਬੰਦੀ ਨਹੀਂ ਹੈ। ਇਸ ਦਾ ਭਾਵ ਸਾਫ ਹੈ। ਜਿਵੇਂ ਉਪਰ ਜ਼ਿਕਰ ਕੀਤੀ ਗਈ ਪੱਤ੍ਰਿਕਾ ਐਲਾਨ ਕਰਦੀ ਹੈ ਕਿ ਪਹਿਲਾਂ ਸਭ ਦਾ ਧਰਮ, ਹਿੰਦੂ ਸੀ, ਇਸ ਲਈ ਹਿੰਦੂਤਵੀਆਂ ਲਈ ਹੋਰ ਧਰਮਾਂ ਵਾਲਿਆਂ ਨੂੰ ਆਪਣਾ ਧਰਮ-ਪ੍ਰੀਵਰਤਨ ਕਰਾਉਣ ਦੀ ਖੁੱਲ੍ਹ ਹੈ।

ਧਾਰਮਿਕ ਗੁਰੂਆਂ, ਦੇਵੀ-ਦੇਵਤਿਆਂ ਅਤੇ ਪੈਗੰਬਰਾਂ ਦੇ ਕਾਰਟੂਨਾਂ ਦੀ ਗੱਲ ਲਵੋ। ਪੈਗੰਬਰ ਮੁਹੰਮਦ ਸਾਹਿਬ ਦਾ ਕਾਰਟੂਨ ਛਾਪਣ 'ਤੇ ਕਾਰਟੂਨਿਸਟ ਦਾ ਸਿਰ ਵੱਢਣ ਦਾ ਇਨਾਮ ਰੱਖਿਆ ਗਿਆ। ਵੱਖੋ-ਵੱਖਰੇ ਹਲਕਿਆਂ ਨੇ ਕਾਰਟੂਨਿਸਟ ਦੀ ਨਿੰਦਿਆ ਕੀਤੀ। ਵਿਚਾਰਾਂ ਦੇ ਪ੍ਰਗਟਾਵੇ ਦੀ ਆਜ਼ਾਦੀ ਨੂੰ ਕੁਚਲਣਾ ਫਾਸ਼ੀਵਾਦ ਦੀ ਬੁਨਿਆਦੀ ਲੋੜ ਹੁੰਦੀ ਹੈ, ਜੋ ਅੱਜ ਧਰਮ ਦੇ ਨਾਂ ਹੇਠ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਪ੍ਰਿੰਟ ਅਤੇ ਬਿਜਲਈ ਮੀਡੀਏ ਵਿੱਚ ਧਾਰਮਿਕ ਪ੍ਰਕਾਸ਼ਨਾਵਾਂ, ਧਾਰਮਿਕ ਤੇ ਹੋਰ ਅੰਧ-ਵਿਸ਼ਵਾਸੀ ਸੀਰੀਅਲਾਂ ਦੀ ਧੂੜ ਵਰ੍ਹਾਈ ਜਾ ਰਹੀ ਹੈ।

ਕੌਮਾਂਤਰੀ ਪੱਧਰ 'ਤੇ ਮੀਜ਼ਾਈਲਾਂ ਆਦਿ ਨਾਲ ਹਮਲਾ ਕਰਕੇ ਈਰਾਕ 'ਚ ਮਨੁੱਖੀ ਘਾਣ ਕਰਨ ਤੇ ਉੱਥੋਂ ਦੇ ਰਾਸ਼ਟਰਪਤੀ ਸੱਦਾਮ ਹੁਸੈਨ ਨੂੰ ਮੌਤ ਦੇ ਘਾਟ ਉਤਾਰਨ ਵਾਲਾ ਅਮਰੀਕਾ ਦਾ ਰਾਸ਼ਟਰਪਤੀ ਬੁਸ਼ ਦਲੀਲ ਦਿੰਦਾ ਹੈ ਕਿ ਇਹ ਉਸਦੇ 'ਰੱਬ' ਦਾ ਹੁਕਮ ਸੀ। ਸਾਡੇ ਦੇਸ਼ ਦਾ ਰਾਸ਼ਟਰਪਤੀ ਅਬਦੁਲ ਕਲਾਮ ਅਜ਼ਾਦ ਮੀਜ਼ਾਈਲ ਬਣਾ ਕੇ ਅਮਨ-ਅਮਾਨ ਅਤੇ ਸੁੱਖ-ਸ਼ਾਂਤੀ ਬਣਾਈ ਰੱਖਣ ਲਈ ਧਾਰਮਿਕ ਆਗੂਆਂ ਨੂੰ ਅਪੀਲ ਕਰਦਾ ਹੈ। ਇਹ ਧਰਮ ਨੂੰ ਸਿਆਸੀ ਮੰਤਵਾਂ ਲਈ ਵਰਤਣ ਦਾ ਨੰਗਾ, ਠੋਸ ਅਤੇ ਹੋਛਾ ਸਬੂਤ ਹੈ। ਸਾਡੇ ਐਲਾਨਨਾਮੇ ਦੇ ਕਥਨ: "ਅੱਜ ਦੇ ਯੁੱਗ ਵਿੱਚ ਲੁਟੇਰੀ ਜਮਾਤ ਧਰਮਾਂ ਨੂੰ ਆਪਣੇ ਰਾਜ-ਪ੍ਰਬੰਧ ਦੀ ਉਮਰ ਹੋਰ ਲੰਬੀ ਕਰਨ ਲਈ ਵਰਤ ਰਹੀ ਹੈ" ਦੀ ਪੂਰੀ ਤਰ੍ਹਾਂ ਪੁਸ਼ਟੀ ਹੁੰਦੀ ਹੈ।

ਇਨ੍ਹਾਂ ਬਾਹਰਮੁਖੀ ਹਾਲਤਾਂ 'ਚ ਲੋਕਾਂ ਲਈ ਇੱਕ ਹਾਂ-ਪੱਖੀ ਪੱਖ ਵੀ ਪਿਆ ਹੈ। ਉਹ ਹੈ ਸਾਡੇ ਦੇਸ਼ ਦਾ ਬਹੁ-ਭਾਸ਼ਾਈ, ਬਹੁ-ਧਰਮੀ, ਬਹੁ-ਸਭਿਆਚਾਰੀ ਹੋਣਾ। ਪਰ ਇਹ ਇਕੱਲਾ ਪੱਖ ਇਸ ਫਾਸ਼ੀ ਰੁਝਾਨ ਨੂੰ ਰੋਕਣ ਵਿੱਚ ਸਫਲ ਨਹੀਂ ਹੋ ਸਕੇਗਾ। ਇਸ ਦੀ ਸਹੀ ਰੋਕ ਬਣ ਸਕਣ ਵਾਲਾ ਪੱਖ (ਲੋਕਾਂ ਦੀ ਜੱਦੋਜਹਿਦ ਵਾਲਾ) ਕਾਫੀ ਕਮਜ਼ੋਰ ਹੈ। ਇਸ ਲਈ ਵੱਖੋ-ਵੱਖ ਜਨੂੰਨੀ ਧੜਿਆਂ ਵੱਲੋਂ ਝੁਲਾਈ ਜਾ ਰਹੀ ਫਿਰਕੂ ਹਨ੍ਹੇਰੀ 'ਚ ਲੋਕਾਂ ਦੇ ਉਲਝ ਜਾਣ ਦਾ ਪੂਰਾ ਪੂਰਾ ਖਤਰਾ ਹੈ।

ਸੋ ਅੱਜ ਦੀਆਂ ਹਾਲਤਾਂ, ਧਰਮ ਨੂੰ ਫਿਰਕੂ ਸੰਦ ਬਣਾ ਕੇ ਉਭਾਰੇ ਜਾ ਰਹੇ ਫਾਸ਼ੀਵਾਦ ਦੇ ਖਿਲਾਫ ਲੜਾਈ ਦੀ ਮੰਗ ਕਰਦੀਆਂ ਹਨ। ਸਾਡਾ ਪ੍ਰਮੁੱਖ ਕਾਰਜ ਇਸ ਖਿਲਾਫ ਲੋਕਾਂ ਨੂੰ ਜਾਗ੍ਰਿਤ ਕਰਨ ਦਾ ਬਣਦਾ ਹੈ।

ਇਸ ਦਾ ਵਿਰੋਧ ਕਰਨ ਲਈ ਕਿਸੇ ਵੀ ਧਰਮ ਦਾ ਵਿਰੋਧ ਧਾਰਮਿਕ ਪੈਂਤੜੇ ਤੋਂ ਨਹੀਂ ਕੀਤਾ ਜਾ ਸਕਦਾ। ਮਿਸਾਲ ਵਜੋਂ ਜੇ ਅਸੀਂ ਹਿੰਦੂ ਧਰਮ ਦੇ ਪਿਛਾਖੜੀ ਚਰਿੱਤਰ ਬਾਰੇ ਤਾਂ ਗੱਲ ਕਰਾਂਗੇ ਤੇ ਸਿੱਖ ਧਰਮ ਬਾਰੇ ਚੁੱਪ ਵੱਟ ਜਾਵਾਂਗੇ ਜਾਂ ਫਿਰ ਇਸ ਤੋਂ ਵੀ ਵਧਕੇ ਇਸਨੂੰ ਸਮੁੱਚੇ ਰੂਪ 'ਚ ਜਾਂ ਗੁਰੂਆਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਵਾਲੇ ਕਹਿਣ ਤੱਕ ਜਾਵਾਂਗੇ ਤਾਂ ਇਹ ਠੀਕ ਨਹੀਂ ਹੋਵੇਗਾ। ਬਾਕੀ ਧਰਮਾਂ ਵਾਂਗ ਸਿੱਖ ਧਰਮ ਅੰਦਰ ਕੁੱਝ ਵਿਚਾਰਾਂ ਦੇ ਠੀਕ ਹੋਣ ਦੇ ਬਾਵਜੂਦ ਵੀ ਕੀ ਅਸੀਂ ਮਾਨਵਤਾ ਵਾਲੇ ਧਰਮ ਦਾ ਨਾਅਰਾ ਲਗਾ ਸਕਦੇ ਹਾਂ? ਨਹੀਂ। ਕਿਉਂ? ਇਹ ਮਾਨਵਤਾ ਜਿਹਾ ਖਿੱਚਪਾਊ ਨਕਾਬ ਫਲਸਫ਼ੀ ਤੌਰ ਤੇ ਆਦਰਸ਼ਵਾਦੀ ਹੈ। ਧਰਮ ਨੂੰ ਕਿਸੇ ਨਾ ਕਿਸੇ ਰੂਪ 'ਚ ਮਾਨਤਾ ਦੇਣਾ ਹੀ ਤਾਂ ਹੈ- ਧਰਮ, ਜੋ ਮਿੱਥ ਆਧਾਰਿਤ ਹੁੰਦਾ ਹੈ, ਜਿਸ ਵਿੱਚ ਤਰਕ ਦੀ ਪ੍ਰਮੁੱਖਤਾ **(Supremacy of Reason)** ਲਈ ਕੋਈ ਸਥਾਨ ਨਹੀਂ ਹੁੰਦਾ।

ਧਰਮ ਨੂੰ ਮਾਨਤਾ ਹੋਰ ਤਰ੍ਹਾਂ ਵੀ ਦਿੱਤੀ ਜਾ ਸਕਦੀ ਹੁੰਦੀ ਹੈ ਜਿਸਤੋਂ ਸਾਨੂੰ ਸੁਚੇਤ ਰਹਿੰਦਿਆਂ ਉਸਦਾ ਸ਼ਿਕਾਰ ਨਹੀਂ ਬਣਨਾ ਚਾਹੀਦਾ। ਮਿਸਾਲ ਵਜੋਂ ਜੇਕਰ ਕੋਈ ਸਾਡੀ ਗੁਲਾਮੀ ਦਾ ਕਾਰਨ ਸਾਡੇ ਦੇਸ਼ ਦੇ ਇੱਕ (ਹਿੰਦੂ) ਧਰਮ ਦੇ ਮਿਥਿਆਵਾਦੀ ਹੋਣਾ ਦਰਸਾਵੇ ਤਾਂ ਇਸਦਾ ਤਰਕ-ਪੂਰਣ ਸਿੱਟਾ ਕੀ ਬਣੇਗਾ? ਇਹੀ ਕਿ ਜਿਹੜਾ ਧਰਮ ਮਿਥਿਆਵਾਦੀ ਨਹੀਂ, ਉਹ ਅਵੱਸ਼ ਹੀ ਜਿੱਤੇਗਾ ਅਤੇ ਨਾਲ ਇਹ ਵੀ ਕਿ ਜੇਕਰ ਲੋਕਾਂ ਨੇ ਆਪਣੇ ਦੁਸ਼ਮਣਾਂ 'ਤੇ ਜਿੱਤ ਪ੍ਰਾਪਤ ਕਰਨੀ ਹੈ ਤਾਂ ਉਹ ਕੋਈ ਵਿਕਸਤ ਧਰਮ ਦੇ ਅਨੁਆਈ ਬਣ ਜਾਣ। ਇਸ ਤਰ੍ਹਾਂ ਕਰਦਿਆਂ ਜੇਕਰ ਅਸੀਂ ਇਤਿਹਾਸ ਦਾ ਕਾਰਨ ਧਰਮ ਨੂੰ ਬਣਾਵਾਂਗੇ ਤਾਂ ਅਸੀਂ ਕਿਸੇ ਨਾ ਕਿਸੇ ਰੂਪ ਵਿੱਚ ਧਰਮ ਦਾ ਵਿਰੋਧ ਕਰਨ ਦੀ ਥਾਂ ਕਿਸੇ ਨਾ ਕਿਸੇ ਧਰਮ ਨੂੰ ਅਪਣਾਉਣ ਦੀ 'ਸੁਮੱਤ' ਹੀ ਦੇ ਰਹੇ ਹੋਵਾਂਗੇ।

ਜ਼ਰਾ ਸੋਚੋ ਕਿ ਜੇਕਰ ਹਿੰਦੂ ਧਰਮ ਦੇ ਮਿਥਿਆਵਾਦੀ ਹੋਣ ਕਰਕੇ ਸਾਡਾ ਦੇਸ਼ ਮੁਸਲਮਾਨ ਸਲਤਨਤ ਦਾ ਗੁਲਾਮ ਹੋਇਆ। ਪਰ ਜਦੋਂ ਇੱਥੇ ਇਸਲਾਮ ਧਰਮ ਵਾਲਿਆਂ ਦਾ ਅਤੇ ਸਿੱਖ ਧਰਮ ਵੀ ਸੀ, ਫਿਰ ਇਹ ਧਰਮਾਂ ਵਾਲੇ ਅੰਗਰੇਜ਼ ਸ਼ਾਸ਼ਕਾਂ ਦੇ ਗੁਲਾਮ ਕਿਉਂ ਬਣ ਗਏ? ਸਿੱਖ ਧਰਮ ਦੇ ਅਨੁਆਈ ਮਹਾਰਾਜੇ ਰਣਜੀਤ ਸਿੰਘ ਨੇ ਅੰਗਰੇਜ਼ਾਂ ਨਾਲ ਸਮਝੌਤਾ ਕਿਉਂ ਕੀਤਾ? ਸੋ, ਸਭਿਆਚਾਰ ਦੇ ਇੱਕ ਅੰਗ (ਭਾਵੇਂ ਧਰਮ ਹੋਵੇ ਤੇ ਭਾਵੇਂ ਕੋਈ ਹੋਰ) ਨੂੰ ਇਤਿਹਾਸ ਦਾ ਨਿਰਣਾਇਕ ਕਾਰਨ ਬਣਾਉਣਾ ਮੂਲੋਂ ਹੀ ਗਲਤ ਹੈ। ਇੱਕ ਅੰਗ ਤਾਂ ਕੀ, ਸਮੁੱਚਾ ਸਭਿਆਚਾਰ ਵੀ ਇਤਿਹਾਸ ਦਾ ਕਾਰਨ ਨਹੀਂ ਬਣਦਾ। ਸਭਿਆਚਾਰ ਖੁਦ **(Culture, in itself)** ਸਮੇਂ ਦੇ ਪੈਦਾਵਾਰੀ ਢੰਗ

'ਤੇ ਉਸਰਿਆ ਹੁੰਦਾ ਹੈ। ਹਾਂ, ਇਹ ਠੀਕ ਹੈ ਕਿ ਇਹ ਸਮਾਜਕ-ਪ੍ਰਬੰਧ ਨੂੰ ਬਣਾਈ ਰੱਖਣ ਤੇ ਬਦਲਣ'ਚ ਸਹਾਈ ਰੋਲ ਅਦਾ ਕਰਦਾ ਹੈ। ਇਤਿਹਾਸ ਦੀ ਸਮਝ ਤੇ ਵਿਆਖਿਆ ਸਮੇਂ ਦੇ ਪੈਦਾਵਾਰੀ ਢੰਗ ਨੂੰ ਸਮਝ ਕੇ ਅਤੇ ਉਸ 'ਤੇ ਖੜ ਕੇ ਹੀ ਕੀਤੀ ਜਾ ਸਕਦੀ ਹੁੰਦੀ ਹੈ।

ਧਰਮਾਂ ਨੇ ਮਨੁੱਖੀ ਸਭਿਅਤਾ ਦਾ ਬਹੁਤ ਘਾਣ ਕੀਤਾ ਹੈ। ਇਸਨੂੰ ਕਦੇ ਵਿਸਾਰਨਾ ਨਹੀਂ ਚਾਹੀਦਾ। ਪਰ ਅੱਜ ਅਚੇਤ ਰੂਪ ਵਿੱਚ ਇੱਕ ਅਜਿਹਾ ਰੁਝਾਨ ਦੇਖਿਆ ਜਾ ਸਕਦਾ ਹੈ ਜੋ ਇਨ੍ਹਾਂ ਪ੍ਰਾਚੀਨ ਧਰਮਾਂ ਨੂੰ ਬਣਾਈ ਰੱਖਣ ਵਿੱਚ ਹੱਥ ਵਟਾ ਰਿਹਾ ਹੈ। ਨਵੇਂ ਉਭਰ ਰਹੇ ਬਾਬਾਵਾਦ ਦਾ ਵਿਰੋਧ ਕਰਨ 'ਤੇ ਹੀ ***ਆਪਣਾ ਮੁੱਖ ਜ਼ੋਰ ਲਗਾਉਣਾ*** ਇਸ ਦਾ ਠੋਸ ਸਬੂਤ ਹੈ। ਮਿਸਾਲ ਵਜੋਂ ਸਾਡੇ ਕੁੱਝ ਲੋਕ ਸਪੋਕਸਮੈਨ ਅਖਬਾਰ ਵਿੱਚ ਛਪਦੇ ਬਾਬਾਵਾਦ ਦੇ ਵਿਰੋਧ ਨੂੰ ਇੱਕ ਅਗਾਂਹਵਧੂ ਕਦਮ ਵਜੋਂ ਦੇਖਣ ਲੱਗ ਪਏ ਜਦੋਂ ਕਿ ਇਹ ਮੂਲਵਾਦ ਨੂੰ ਉਭਾਰਨ ਦਾ ਸਾਮਾ ਤਿਆਰ ਕਰਨਾ ਹੈ। ਅਸਲ ਵਿੱਚ ਬਾਬਾਵਾਦ ਤਾਂ ਸਰਮਾਏਦਾਰੀ ਰਿਸ਼ਤਿਆਂ ਦੀ ਪੈਦਾਇਸ਼ ਹੈ ਜੋ ਜਗੀਰੂ ਸਮਾਜ ਤੋਂ ਅਗਲਾ ਪੜਾਅ ਹੈ।

ਬਾਬਾਵਾਦ ਨੂੰ ਸਮਝਣ ਲਈ ਜਗੀਰੂ ਸਮਾਜ ਬਾਰੇ ਕੁੱਝ ਗੱਲ ਕਰਨੀ ਬਣਦੀ ਹੈ। ਉਦੋਂ (ਤੇ ਜਿੱਥੇ ਹੁਣ ਮੌਜੂਦ ਹੈ, ਉੱਥੇ ਹੁਣ ਵੀ) ਜਗੀਰ 'ਤੇ ਮਾਲਕੀ ਮਰਦ ਦੀ ਸੀ। ਇਸ ਲਈ ਮਰਦ, ਔਰਤ ਦਾ ਮਾਲਕ ਸੀ, ਖਸਮ ਸੀ ਜਿਵੇਂ ਰੱਬ ਸਾਰੀ ਸ਼੍ਰਿਸ਼ਟੀ ਦਾ ਮਾਲਕ ਮੰਨਿਆ ਜਾਂਦਾ ਹੈ। ਹਿੰਦੂ ਧਰਮ 'ਚ ਔਰਤ ਨੂੰ ਤਾੜਨ ਦੀ ਅਧਿਕਾਰੀ ਮੰਨਿਆ ਜਾਂਦਾ ਹੈ ਮੁਸਲਿਮ ਦੋ ਔਰਤਾਂ ਦੀ ਗਵਾਹੀ ਨੂੰ ਇੱਕ ਮਰਦ ਦੇ ਬਰਾਬਰ ਧਰਮੀ ਕਰਮ ਮੰਨਦੇ ਹਨ। ਸਿੱਖ ਧਰਮ ਅੰਦਰ ਵੀ ਔਰਤ ਆਪਣੇ ਮਰਦ ਦੀ ਲੜ ਲੱਗੀ ਹੋਈ ਹੈ। ਸਿੱਖ ਬੀਬੀਆਂ ਨੂੰ ਦਰਬਾਰ ਸਾਹਿਬ ਅੰਦਰ ਕੀਰਤਨ ਕਰਨ ਦੀ ਸੇਵਾ ਕਰਨ ਦਾ ਅਧਿਕਾਰ ਨਹੀਂ ਹੈ। ਹਿੰਦੂ ਧਰਮ 'ਚ ਲੜਕੀ (ਔਰਤ) ਨੂੰ ਆਪਣੇ ਮਾਂ-ਬਾਪ-ਪਤੀ ਦੀ ਦੇਹ ਦਾ ਦਾਹ-ਸੰਸਕਾਰ ਕਰਨ ਦਾ ਹੱਕ ਨਹੀਂ ਹੈ। ਜਗੀਰੂ ਸਮਾਜ ਦੇ ਔਰਤ ਤੇ ਮਰਦ ਦੇ ਨਾ-ਬਰਾਬਰੀ ਵਾਲੇ ਇਹ ਰਿਸ਼ਤੇ ਧਰਮ 'ਚ ਵੀ ਪ੍ਰਗਟ ਹੁੰਦੇ ਹਨ।

ਜਦੋਂ ਜਗੀਰੂ ਸਮਾਜ ਦੇ ਗਰਭ 'ਚੋਂ ਸਰਮਾਏਦਾਰੀ ਜਨਮ ਲੈਂਦੀ ਹੈ ਤਾਂ ਸਰਮਾਏਦਾਰਾਂ ਨੂੰ ਕਾਰਖਾਨਿਆਂ ਲਈ ਉਜਰਤੀ ਮਜ਼ਦੂਰਾਂ ਦੀ ਲੋੜ ਪੈਂਦੀ ਹੈ।

ਮਰਦ ਦਾ ਗਲਬਾ-ਮੁਰਦਾਬਾਦ! ਔਰਤਾਂ, ਮਰਦ ਦੀਆਂ ਗੁਲਾਮ ਨਹੀਂ!! ਵਰਗੇ ਨਵੇਂ ਨਾਹਰੇ ਉਭਾਰੇ ਜਾਂਦੇ ਹਨ। ਅਜਿਹੇ ਨਾਹਰਿਆਂ ਦਾ ਮਕਸਦ ਔਰਤ ਨੂੰ ਮਰਦ ਤੋਂ ਆਜ਼ਾਦ ਹਸਤੀ ਵਜੋਂ ਰਹਿਣ-ਯੋਗ ਬਣਾਉਣਾ ਹੁੰਦਾ ਹੈ। ਇਹ ਸਰਮਾਏਦਾਰਾਂ ਦੀਆਂ ਸਨਅਤਾਂ ਅਤੇ ਹੋਰ ਸੰਸਥਾਵਾਂ ਲਈ ਔਰਤਾਂ ਦੀ ਮਜ਼ਦੂਰੀ ਸੌਖੀ ਤੇ ਸਸਤੀ ਹਾਸਲ ਕਰ ਸਕਣ ਦਾ ਸੰਦ ਬਣਦਾ ਹੈ। ਅੱਜ ਜੀਵਨ ਦੇ ਸਾਰੇ ਕੰਮ-ਕਾਰੀ ਖੇਤਰਾਂ ਵਿੱਚ ਔਰਤ ਦਾ ਯੋਗਦਾਨ ਦੇਖਿਆ ਜਾ ਸਕਦਾ ਹੈ। ਇਸ ਤਰ੍ਹਾਂ ਔਰਤ ਭਾਵੇਂ ਪੂਰੇ-ਸੂਰੇ ਤੌਰ 'ਤੇ ਨਾ ਵੀ ਸਹੀ ਤਾਂ ਵੀ ਮਰਦ ਬਰੋਬਰ ਰਿਸ਼ਤੇ ਦਾ ਅਹਿਸਾਸ ਜ਼ਰੂਰ ਕਰਨ ਲੱਗਦੀ ਹੈ। ਇਸੇ ਲਈ ਇਸ ਦੌਰ ਅੰਦਰ ਔਰਤ ***ਜੀਵਨ-ਸਾਥਣ ਤੋਂ ਪਤਨੀ*** ਬਣ ਜਾਂਦੀ ਹੈ ਅਤੇ ***ਮਰਦ ਮਾਲਕ ਜਾਂ ਖਸਮ ਤੋਂ ਪਤੀ***। ਭਾਵੇਂ ਮਰਦ ਦਾ ਪੂਰਾ ਗਲਬਾ ਨਹੀਂ ਟੁੱਟਦਾ ਪਰ ਕਮਜ਼ੋਰ ਜ਼ਰੂਰ ਪੈਂਦਾ ਹੈ।

ਇਸੇ ਤਰ੍ਹਾਂ ਸਦੀਆਂ ਤੋਂ ਚਲੇ ਆਉਂਦੇ ਜਾਤ-ਪਾਤ ਦੇ ਵਖਰੇਵੇਂ ਜਿਹੇ ਅੰਧਵਿਸ਼ਵਾਸ ਹੌਲੀ ਹੌਲੀ ਪਿੱਛੇ ਧੱਕੇ ਜਾਂਦੇ ਹਨ। ਕਿਉਂਕਿ ਜਗੀਰੂ ਖੇਤੀ ਅੰਦਰ ਖੇਤੀ ਅਤੇ ਦਸਤਕਾਰੀ ਦਾ ਕੰਮ ਵੱਖੋ-ਵੱਖਰੀਆਂ ਜਾਤਾਂ ਵਾਲੇ ਇੱਕ ਦੂਰੀ 'ਤੇ ਰਹਿੰਦਿਆਂ ਕਰ ਸਕਦੇ ਹਨ। ਪ੍ਰੰਤੂ ਸਰਮਾਏਦਾਰੀ ਅੰਦਰ ਮਸ਼ੀਨਾਂ ਤੇ ਕੰਮ ਕਰਨ ਦੀ ਲੋੜ ਜਾਂ ਜਨਤਕ ਟਰਾਂਸਪੋਰਟ ਪ੍ਰਬੰਧ ਵਿੱਚ ਇਹ ਸੰਭਵ ਨਹੀਂ ਰਹਿੰਦਾ। ਸੋ ਇਹ ਸਭ ਕੁੱਝ ਖਤਮ ਹੋਣ ਲਈ ਅਧਾਰ ਬਣਦਾ ਹੈ।

ਇਨ੍ਹਾਂ ਰਿਸ਼ਤਿਆਂ ਦੇ ਆਧਾਰ 'ਤੇ ਹੀ ਨਵੀਂ ਧਾਰਮਿਕ ਵਿਚਾਰਧਾਰਾ ਵੀ ਜਨਮ ਲੈਂਦੀ ਹੈ- ਉਹ ਹੈ ਬਾਬਾਵਾਦ। ਬਾਬਾਵਾਦ ਵਿੱਚ ਧਾਰਮਿਕ ਤੌਰ 'ਤੇ ਸਭ ਔਰਤਾਂ ਅਤੇ ਮਰਦ ਬਰਾਬਰ ਬਣ ਜਾਂਦੇ ਹਨ। ਜੇਕਰ ਮਰਦ ਬਾਬਾ ਬਣਦਾ ਹੈ ਤਾਂ ਔਰਤ ਵੀ ਆਪਣੇ ਤੌਰ 'ਤੇ ਆਪਣੀ ਧਰਮ ਸੰਸਥਾ ਦੀ ਮਾਲਕ ਸਾਧਵੀ ਬਣਦੀ ਹੈ। ਬਾਬਾਵਾਦ ਦੀਆਂ ਸੰਸਥਾਵਾਂ ਅੰਦਰ ਔਰਤਾਂ ਅਤੇ ਮਰਦਾਂ ਨੂੰ ਇੱਕੋ-ਜਿਹੀ ਸੇਵਾ ਨਿਭਾਉਣ ਦਾ ਹੱਕ ਹਾਸਲ ਹੋ ਜਾਂਦਾ ਹੈ। ਡੇਰੇ ਵਿੱਚ ਜਾਤ-ਪਾਤ ਦਾ ਪ੍ਰਭਾਵ ਘਟ ਜਾਂਦਾ ਹੈ।

ਜਗੀਰੂ ਸਮਾਜ ਵਿੱਚ ਮੁਕਾਬਲੇ ਦੀ ਦੌੜ ਘੱਟ ਹੁੰਦੀ ਹੈ। ਸਰਮਾਏਦਾਰੀ ਦੌਰ ਅੰਦਰ ਮਨੁੱਖੀ ਜੀਵਨ ਮੁਕਾਬਲੇ 'ਚ ਪੈਂਦਾ ਹੈ। ਕਿਸੇ ਨੂੰ ਮੁਨਾਫਾ ਹੁੰਦਾ ਹੈ ਤੇ ਕਿਸੇ ਨੂੰ ਘਾਟਾ। ਇਸੇ ਕਰਕੇ ਇਸ ਦੌਰ ਦੇ ਧਰਮਾਂ ਅੰਦਰ ਵੀ ਚੰਗੀ ਜਾਂ ਮਾੜੀ ਕਿਸਮਤ ਵਾਲੀ ਧਾਰਮਿਕ ਧਾਰਨਾ ਜ਼ਿਆਦਾ ਬਣਦੀ ਹੈ। ਇਸੇ ਕਰਕੇ ਬਾਬਾਵਾਦ ਮਨੁੱਖ ਨੂੰ ਤਪੱਸਿਆ ਜਾਂ ਪਸ਼ਚਾਤਾਪ ਕਰਨ ਦੀ ਥਾਂ ਆਪਣੀਆਂ ਆਤਮਾਵਾਂ ਅੰਦਰ ਭਾਵ ਆਤਮ-ਚਿੰਤਨ ਵੱਲ ਵੱਧ ਮੋੜਦਾ ਹੈ, ਮਨੁੱਖ ਨੂੰ ਆਪਣਾ ਜੀਵਨ ਸੁਖੀ ਕਰਨ ਵੱਲ ਵੱਧ ਸੇਧਤ ਕਰਦਾ ਹੈ ਵਗੈਰਾ ਵਗੈਰਾ। ਇਸ ਸਭ ਕਾਸੇ ਦਾ ਅਸਰ ਸਮਾਜ ਦੀ ਮਾਨਸਿਕਤਾ 'ਤੋਂ ਜਗੀਰੂ ਧਰਮਾਂ ਦੀ ਜਕੜ ਢੈਲੀ ਕਰਦਾ ਹੈ(ਅਤੇ ਇਸੇ ਕਰਕੇ ਇਨ੍ਹਾਂ ਧਰਮਾਂ ਵੱਲੋਂ ਬਾਬਾਵਾਦ ਦੇ ਵਿਰੋਧ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਜਾਂਦੀਆਂ ਹਨ ਜਿਵੇਂ ਹੁਣੇ ਹੁਣੇ ਸ਼੍ਰੋਮਣੀ ਕਮੇਟੀ ਨੇ ਕੀਤੀਆਂ ਹਨ)।

ਦਰਅਸਲ ਬਾਬਾਵਾਦ ਧਰਮ ਦਾ ਅਜਿਹਾ ਰੂਪ ਹੈ ਜੋ ਪਿਛਲੇ ਧਰਮਾਂ ਨਾਲੋਂ ਤੋੜ-ਵਿਛੋੜਾ ਕਰਕੇ ਬਣਿਆ ਇੱਕ ਨਵਾਂ ਮਿਸ਼ਰਤ "ਵਾਦ" ਹੁੰਦਾ ਹੈ। ਭਾਵੇਂ ਅਸੀਂ ਕਦੇ ਕਦੇ ਬਾਬਾਵਾਦ ਅਤੇ ਡੇਰਾਵਾਦ ਸ਼ਬਦਾਂ ਨੂੰ ਸਮਾਨ-ਅਰਥੀ ਤੌਰ 'ਤੇ ਵਰਤ ਲੈਂਦੇ ਹਾਂ। ਪਰ ਡੇਰਾਵਾਦ ਕੋਈ "ਵਾਦ" ਨਹੀਂ ਹੈ। ਡੇਰਾ ਤਾਂ ਇੱਕ ਜਗ੍ਹਾ ਹੈ, ਜਿਸ ਰਾਹੀਂ ਕਿਸੇ ਵੀ ਧਰਮ ਦਾ ਪ੍ਰਚਾਰ ਕੀਤਾ ਜਾਂਦਾ ਹੈ, ਕੀਤਾ ਜਾ ਸਕਦਾ ਹੁੰਦਾ ਹੈ। ਡੇਰਾਵਾਦ ਤਾਂ ਪਹਿਲੇ ਹੀ ਪ੍ਰਾਚੀਨ ਧਰਮਾਂ ਨੂੰ ਪ੍ਰਚਾਰਨ ਲਈ ਬਣਾਇਆ ਸਥਾਨ ਵੀ ਹੋ ਸਕਦਾ ਹੁੰਦਾ ਹੈ। ਪਰ ਬਾਬਾ+ਵਾਦ **ਦਾ ਅਰਥ ਪ੍ਰਚੱਲਤ ਧਰਮਾਂ ਨਾਲੋਂ ਬਿਲਕੁਲ ਵੱਖਰੇ ਰੂਪ (ਤੱਤ ਪੱਖੋਂ ਨਹੀਂ) ਵਿੱਚ ਪ੍ਰਚਾਰੀ ਜਾਂਦੀ ਵਿਚਾਰਧਾਰਾ ਤੋਂ ਹੁੰਦਾ ਹੈ।** ਮਿਸਾਲ ਵਜੋਂ ਅਵਤਾਰ ਜਾਂ ਰਿਸ਼ੀਆਂ ਦੇ ਧਰਮ-ਪਿਤਾ ਆ ਜਾਂਦੇ ਹਨ,ਕਿਸੇ ਧਾਰਮਿਕ ਗ੍ਰੰਥ ਦੇ ਅਗੰਮੀ ਗਿਆਨ ਨਾਲੋਂ ਉਨ੍ਹਾਂ ਦੀਆਂ ਸਿੱਖਿਆਵਾਂ ਮੂਲ-ਮੰਤਰ ਬਣ ਜਾਂਦੀਆਂ ਹਨ **(In place of 'Avtaras' or 'sages', god-men (Babas) emerge and their teachings take the place of revelations of holy scriptures for human beings)**। ਉਹ ਪਹਿਲੇ ਧਰਮਾਂ



ਤੇ ਕੁੱਝ ਆਪਣੀਆਂ ਨਵੀਆਂ ਸਿੱਖਿਆਵਾਂ ਜੋੜਕੇ ਇੱਕ ਮਿਸ਼ਰਤ ਵਿਚਾਰਧਾਰਾ ਪ੍ਰਚਾਰਦੇ ਹਨ। ਜਿਵੇਂ ਜਗੀਰੂ ਸਮਾਜ ਵਿੱਚ ਜਗੀਰ ਕਿਸੇ ਜਗੀਰਦਾਰ ਦੀ ਮਾਲਕੀ ਹੁੰਦੀ ਹੈ, ਇਸੇ ਤਰ੍ਹਾਂ ਉਨ੍ਹਾਂ ਵੇਲਿਆਂ ਦਾ ਧਰਮ ਵੀ ਧਾਰਮਿਕ ਖੇਤਰ ਨੂੰ ਇਸੇ ਨਜ਼ਰੀਏ ਤੋਂ ਲੈਂਦਾ ਹੈ। ਪਰ ਬਾਬਾਵਾਦ ਇਹ ਧਾਰਮਿਕ ਖੇਤਰ 'ਚ ਕਿਸੇ ਦੀ ਜਗੀਰਦਾਰੀ ਹੋਣ ਨੂੰ ਚੈਲਿੰਜ ਕਰਦਾ ਹੈ ਜਿਵੇਂ ਸਰਮਾਏਦਾਰੀ ਜਗੀਰਦਾਰੀ ਨੂੰ ਚੈਲਿੰਜ ਕਰਦੀ ਹੈ। ਜਿਵੇਂ ਸਰਮਾਏਦਾਰੀ ਖੁੱਲਾ ਵਪਾਰ, ਖੁੱਲੀਆਂ ਮੰਡੀਆਂ ਭਾਲਦੀ ਹੈ, ਇਵੇਂ ਬਾਬਾਵਾਦ ਵੀ ਧਾਰਮਿਕ ਖੇਤਰ 'ਚ ਖੁੱਲ੍ਹਵਾਦ ਭਾਲਦਾ ਹੈ-ਬਿਲਕੁਲ ਸਰਮਾਏਦਾਰੀ ਦੀ ਤਰ੍ਹਾਂ ਬਾਬਿਆਂ ਦਾ ਖੁੱਲਾ ਮੁਕਾਬਲਾ ਚੱਲਦਾ ਹੈ। ਕੋਈ ਵੀ ਬਾਬਾ ਆਪਣਾ "ਵਾਦ" ਚਲਾ ਸਕਦਾ ਹੁੰਦਾ ਹੈ। ਬਾਬਾਵਾਦ, ਖੁੱਲਾਵਾਦ ਹੋ ਨਿੱਬੜਦਾ ਹੈ।

ਇਸ ਲਈ ਸਮਾਜ ਦੇ ਅਗਲੇਰੇ ਪੜਾਅ ਦੀ ਦੇਣ ਬਾਬਾਵਾਦ ਦਾ ਵਿਰੋਧ ਕਰਦਿਆਂ ਪ੍ਰਾਚੀਨ ਧਰਮਾਂ ਦੀ ਹੋ ਰਹੀ ਪੁਨਰ ਸੁਰਜੀਤੀ ਨੂੰ ਨਜ਼ਰ ਅੰਦਾਜ ਕਰਨਾ ਘਾਤਕ ਹੈ।

ਲੋਕਾਂ ਦੀ ਮਾਨਸਿਕਤਾ ਦੇ ਪੱਖ ਤੋਂ ਦੇਖਿਆਂ ਵੀ ਇਨ੍ਹਾਂ (ਪ੍ਰਾਚੀਨ ਧਰਮਾਂ) ਦੇ ਪ੍ਰਭਾਵ ਨੇ ਜ਼ਿਆਦਾ ਘਰ ਕੀਤਾ ਹੋਇਆ ਹੈ ਅਤੇ ਨਵੇਂ ਉੱਭਰ ਰਹੇ ਨੇ ਅਜੇ ਇਹ ਕਰਨਾ ਹੈ। ਇਸਨੂੰ ਸਮਝਣ ਲਈ ਮਿਸਾਲ ਸਾਡੇ ਸਾਹਮਣੇ ਹੈ। ਸੰਤਾਂ ਦੇ ਕੌਤਕ ਕਿਤਾਬਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ ਅਤੇ ਅਖਬਾਰਾਂ-ਰਸਾਲਿਆਂ ਅੰਦਰ ਇਨ੍ਹਾਂ ਬਾਬਿਆਂ ਦੇ ਕਾਰਟੂਨ ਵੀ ਛਾਪ ਦਿੱਤੇ ਜਾਂਦੇ ਹਨ। ਪਰ ਹਿੰਦੂ ਧਰਮ ਦੇ ਦੇਵੀ-ਦੇਵਤਿਆਂ, ਸਿੱਖ ਧਰਮ ਦੇ ਗੁਰੂਆਂ, ਜਾਂ ਫਿਰ ਇਸਲਾਮ ਧਰਮ ਦੇ ਪੈਗੰਬਰ ਮੁਹੰਮਦ ਸਾਹਿਬ ਬਾਰੇ ਇਉਂ ਪੇਸ਼ਕਾਰੀ ਗੰਭੀਰ ਸਿੱਟੇ ਕੱਢ ਸਕਦੀ ਹੈ।

ਬਾਬਾਵਾਦ ਨੂੰ ਇਸ ਤਰ੍ਹਾਂ ਪੇਸ਼ ਕਰਨ ਦਾ ਇਹ ਭਾਵ ਬਿਲਕੁਲ ਨਹੀਂ ਹੈ ਕਿ ਇਸਦਾ ਫਲਸਫ਼ਾ ਕੋਈ ਇਨਕਲਾਬੀ ਫਲਸਫਾ ਹੁੰਦਾ ਹੈ, ਨਾ ਹੀ ਇਸ ਦਾ ਮਤਲਬ ਇਹ ਹੈ ਕਿ ਇਹ ਜਮਾਤੀ ਘੋਲ ਵਿੱਚ ਲੋਕਾਂ ਦਾ ਜਮਾਤੀ-ਦੋਸਤ ਹੈ। ਇਹ ਸਰਮਾਏਦਾਰੀ ਰਿਸ਼ਤਿਆਂ ਦੇ ਆਧਾਰ 'ਤੇ ਉਸਰੀ ਵਿਚਾਰਧਾਰਾ ਹੈ ਅਤੇ ਮੋੜਵੇਂ ਰੂਪ ਵਿੱਚ ਇਨ੍ਹਾਂ ਨੂੰ ਬਣਾਈ ਰੱਖਣ ਵਿੱਚ ਸਹਾਈ ਹੁੰਦੀ ਹੈ ਤਾਂ ਇਸਦਾ ਚਰਿੱਤਰ ਆਪਣੇ ਆਪ ਹੀ ਲੋਕ-ਵਿਰੋਧੀ ਬਣ ਜਾਂਦਾ ਹੈ। ਬਾਬਾਵਾਦ ਬਾਰੇ ਮੁੱਲਅੰਕਣ ਨੂੰ ਧਾਰਮਿਕ ਮੂਲਵਾਦ ਦੇ ਪ੍ਰਸੰਗ 'ਚ ਲੈਂਦਿਆਂ ਹੀ ਜੋਖਿਆ ਜਾਣਾ ਚਾਹੀਦਾ ਹੈ। ਮੂਲਵਾਦ ਹਮੇਸ਼ਾ ਹੀ ਪ੍ਰਾਚੀਨ ਧਰਮ ਉਭਾਰ ਸਕਦੇ ਹੁੰਦੇ ਹਨ। ਇਤਿਹਾਸ ਵੀ ਗਵਾਹ ਹੈ ਕਿ ਬਾਬਾਵਾਦ, ਮੂਲਵਾਦ ਦਾ ਕਾਰਨ ਬਣਿਆ। ਪੰਜਾਬ ਅੰਦਰ ਖਾਲਿਸਤਾਨੀ ਮੂਲਵਾਦ, ਬਾਬਾਵਾਦ ਦੀ ਦੇਣ ਨਹੀਂ ਸੀ। ਸੰਸਾਰ ਪੱਧਰ 'ਤੇ ਵੀ ਇਟਲੀ ਤੇ ਜਰਮਨੀ ਦੇ ਫਾਸ਼ੀ ਨੇਤਾਵਾਂ ਨੇ ਵੀ ਫਾਸ਼ੀਵਾਦ ਲਈ ਪੁਰਾਣੇ ਧਰਮਾਂ ਦਾ ਸਾਥ ਹਾਸਲ ਕੀਤਾ ਤੇ ਧਰਮਾਂ ਨੇ ਖੁੱਲ ਕੇ ਦਿੱਤਾ। ਇਸ ਲਈ ਸਾਡੀ ਲੜਾਈ ਦਾ (ਅੱਜ ਦੀ ਪ੍ਰਸਥਿਤੀ ਵਿੱਚ) ਮੁੱਖ ਨਿਸ਼ਾਨਾ ਪ੍ਰਾਚੀਨ ਧਾਰਮਿਕ ਫਲਸਫ਼ੇ ਤੇ ਇਹਨਾਂ ਦੀ ਪੁਨਰ ਸੁਰਜੀਤੀ ਹੋਣੇ ਚਾਹੀਦੇ ਹਨ।

ਸਿੱਟੇ:-

*ਫਾਸ਼ੀ ਰਾਜ ਦੀ ਸਥਾਪਤੀ ਲਈ ਧਰਮ ਦੇ ਨਾਂਅ 'ਤੇ ਭੜਕਾਏ ਜਾ ਰਹੇ ਫਿਰਕੂ ਜਨੂੰਨ ਦਾ ਪੂਰਾ ਵਿਰੋਧ ਕੀਤਾ ਜਾਣਾ ਚਾਹੀਦਾ ਹੈ। *ਇਸ ਲੜਾਈ ਲਈ ਕਿਸੇ ਇੱਕ ਧਰਮ ਦਾ ਵਿਰੋਧ ਤੇ ਦੂਸਰੇ ਨੂੰ ਉਚਿਆਕੇ ਨਹੀਂ ਸਗੋਂ ਸਮੁੱਚੇ ਧਾਰਮਿਕ ਫਲਸਫੇ (ਖਾਸ ਕਰ ਅੱਜ ਧਾਰਮਿਕ ਮੂਲਵਾਦ ਉਭਾਰਨ ਵਾਲੇ ਪ੍ਰਾਚੀਨ ਧਾਰਮਿਕ ਫਲਸਫ਼ੇ) ਦਾ ਵਿਰੋਧ ਜਮਾਤੀ ਪੈਂਤੜੇ ਤੋਂ ਕੀਤਾ ਜਾਣਾ ਜਾਣਾ ਚਾਹੀਦਾ ਹੈ। *ਭਾਵੇਂ ਵੱਖੋ-ਵੱਖਰੇ ਧਰਮਾਂ ਵਾਲੇ ਫਿਰਕੂ ਜਨੂੰਨ ਉਭਾਰ ਰਹੇ ਹਨ ਪਰ ਸਾਡੇ ਦੇਸ਼ ਦੇ ਸਮੁੱਚੇ ਪ੍ਰਸੰਗ ਵਿੱਚ ਇੱਕੋ-ਇੱਕ ਅਜਿਹਾ ਪਸਰਿਆ ਅਤੇ ਸਮਰੱਥਾ ਵਾਲਾ ਧਰਮ ਸਿਰਫ ਹਿੰਦੂ ਹੀ ਜੋ ਇਸ ਫਾਸ਼ੀ ਰਾਜ ਦੀ ਸਥਾਪਤੀ ਦਾ ਮੁੱਖ ਸੰਦ ਬਣ ਸਕਦਾ ਹੈ। ਸੋ ਸਾਡਾ ਮੁੱਖ ਨਿਸ਼ਾਨਾ ਹਿੰਦੂਤਵ ਬਨਣਾ ਚਾਹੀਦਾ ਹੈ (ਪਰ ਪੰਜਾਬ ਵਰਗੇ ਖਿੱਤਿਆਂ ਅੰਦਰ ਸਿੱਖ ਧਰਮ ਅਤੇ ਹੋਰ ਕਿਸੇ ਖਿੱਤੇ ਕਿਸੇ ਹੋਰ ਧਰਮ ਵਿਸ਼ੇਸ਼ ਦੇ ਫਿਰਕੂਪੁਣੇ ਦਾ ਵੀ ਵਿਰੋਧ ਕੀਤਾ ਜਾਣਾ ਚਾਹੀਦਾ ਹੈ)। * ਆਰ.ਐਸ.ਐਸ. ਵਰਗੀਆਂ ਜਥੇਬੰਦੀਆਂ ਵੱਲੋਂ ਆਪਣੇ ਸਵੈਮ ਸੇਵਕਾਂ ਨੂੰ ਦਿੱਤੀ ਜਾ ਰਹੀ ਹਥਿਆਰਬੰਦ ਸਿਖਲਾਈ ਨੂੰ ਲੋਕਾਂ ਸਾਹਮਣੇ ਨੰਗਾ ਕਰਨਾ ਚਾਹੀਦਾ ਹੈ। *ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਧਰਮ 'ਚ ਨਾ ਹੋਣ ਦੀ ਗੱਲ ਸਮਝਾਉਣ ਲਈ ਸਾਡੇ ਪ੍ਰਚਾਰ 'ਚ ਭਖਦਿਆਂ ਮਸਲਿਆਂ ਨੂੰ ਵਿਸ਼ੇਸ਼ ਥਾਂ ਦਿੱਤੀ ਜਾਵੇ। *ਵਿਦਿਆਰਥੀ ਅਤੇ ਨੌਜਵਾਨ ਇਸ ਫਿਰਕੂ ਜਨੂੰਨ ਦਾ ਸੌਖੇ ਸ਼ਿਕਾਰ ਹੋ ਸਕਦੇ ਹੁੰਦੇ ਹਨ, ਇਸ ਲਈ ਸਾਡੇ ਕੰਮ ਦਾ ਸਮਾਂ ਤੇ ਸ਼ਕਤੀ ਵੱਧ ਤੋਂ ਵੱਧ ਇੱਧਰ ਲਾਈ ਜਾਵੇ।

*****

### ਵਤਨੋਂ ਪਾਰ...

*ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ ਦੀ ਬਰਮਿੰਘਮ ਇਕਾਈ ਦੀ ਨਵੇਂ ਸੈਸ਼ਨ ਲਈ ਚੋਣ ਲਵਕੇਸ਼ ਪ੍ਰਾਸ਼ਰ ਦੀ ਨਿਗਰਾਨੀ ਹੇਠ ਹੋਈ ਜਿਸ ਵਿੱਚ ਸਰਵ ਸੰਮਤੀ ਨਾਲ ਐਡਵੋਕੇਟ ਰਾਜਿੰਦਰ ਕਲੇਅਰ ਨੂੰ ਪ੍ਰਧਾਨ, ਭਗਵੰਤ ਸਿੰਘ ਨੂੰ ਸੈਕਟਰੀ ਤੇ ਸਚਦੇਵ ਵਿਰਦੀ ਨੂੰ ਖ਼ਜਾਨਚੀ ਚੁਣਿਆ ਗਿਆ। ਇਸ ਮੌਕੇ ਬੀਤੇ ਸੈਸ਼ਨ ਦੀ ਕਾਰਜਾਂ ਦੀ ਸਮੀਖਿਆ ਕਰਦਿਆਂ ਨਵੇਂ ਸੈਸ਼ਨ ਲਈ ਕਾਰਜ ਵਿਉਂਤ ਉਲੀਕੀ ਗਈ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ 17 ਵੇਂ ਡੈਲੀਗੇਟ ਇਜਲਾਸ ਲਈ ਆਏ ਸੱਦੇ ਨੂੰ ਪ੍ਰਵਾਨ ਕਰਕੇ ਸ਼ਮੂਲੀਅਤ ਕਰਨ ਦਾ ਫੈਸਲਾ ਲਿਆ ਗਿਆ।*

ਲਵਕੇਸ਼ ਪ੍ਰਾਸ਼ਰ ਬਰਮਿੰਘਮ (ਇੰਗਲੈਂਡ)

*ਸਬਰਾਂ ਦੀ ਘੁੱਟ ਭਰ ਲੈ, ਇਹ ਕਰਮਾਂ ਦੇ ਗੇੜੇ ਨੇ,*
*ਨਰਕ ਸੁਰਗ ਨੂੰ ਵੇਖਿਆ ਦੱਸੋ, ਭੜੂਏ ਕਿਹੜੇ ਨੇ।*
*ਭਰੀ ਦਿਮਾਗ 'ਚ ਤੂੜੀ, ਵਹਿਮ ਦੇ ਘੁੱਪ ਹਨੇਰੇ ਨੇ,*
*ਜ਼ਿੰਦਗੀ ਨਰਕ ਬਣਾਤੀ, ਸੁਰਗਾਂ ਦੇ ਲਾਰਿਆਂ ਨੇ।* .....ਜਗਸੀਰ ਜੀਦਾ

# ਚੰਗੀ ਸਿਹਤ ਤੇ ਲੰਮੀ ਉਮਰ ਦਾ ਰਾਜ਼

ਡਾ.ਹਰਚੰਦ ਸਿੰਘ ਸਰਹਿੰਦੀ

ਅੱਛੀ ਸਿਹਤ ਤੇ ਲੰਮੀ ਉਮਰ ਦਾ ਰਾਜ਼ ਮੁੱਖ ਤੌਰ ਤੇ ਭੋਜਨ ਨਾਲ ਜੁੜਿਆ ਹੋਇਆ ਹੈ। ਤੁਸੀਂ ਕੀ ਖਾਂਦੇ ਹੋ, ਕਿੰਨਾ ਖਾਂਦੇ ਹੋ ਤੇ ਤੁਹਾਡੀਆਂ ਖ਼ੁਰਾਕੀ ਆਦਤਾਂ ਕਿਹੋ ਜਿਹੀਆਂ ਹਨ, ਇਸ ਦਾ ਤੁਹਾਡੀ ਸਿਹਤ ਨਾਲ ਸਿੱਧਾ ਸਬੰਧ ਹੈ। ਸੋ, ਜੇਕਰ ਤੁਸੀਂ ਆਪਣੇ ਸਰੀਰ ਨੂੰ ਅਰੋਗ ਤੇ ਠੀਕ-ਠਾਕ ਰੱਖਣ ਦੇ ਇੱਛੁਕ ਹੋ ਤਾਂ ਤੁਹਾਨੂੰ ਸਹੀ ਖ਼ੁਰਾਕ ਦੀ ਚੋਣ ਕਰਨੀ ਪਵੇਗੀ। ਕੀ ਖਾਣਾ, ਕੀ ਨਹੀਂ ਖਾਣਾ ਤੇ ਕਿੰਨਾ ਖਾਣਾ ਹੈ, ਦੀ ਸੂਚੀ ਕੰਠ ਕਰਕੇ ਇਸ ਤੇ ਈਮਾਨਦਾਰੀ ਨਾਲ ਅਮਲ ਕਰਨਾ ਪਵੇਗਾ ਅਤੇ ਇਹ ਗੱਲ ਵੀ ਘੁੱਟ ਕੇ ਪੱਲੇ ਬੰਨ੍ਹਣੀ ਪਵੇਗੀ ਕਿ, "ਸਾਨੂੰ ਜਿਉਂਦੇ ਰਹਿਣ ਲਈ ਖਾਣਾ ਚਾਹੀਦਾ ਹੈ ਨਾ ਕਿ ਖਾਣ ਲਈ ਜੀਣਾ ਚਾਹੀਦਾ ਹੈ। "-ਸ਼ੇਖ਼ ਸਾਅਦੀ।

ਇੱਕ ਚੀਨੀ ਕਹਾਵਤ ਹੈ ਕਿ ਬਿਮਾਰੀ ਮੂੰਹ ਰਾਹੀਂ ਦਾਖ਼ਲ ਹੁੰਦੀ ਹੈ। ਸੋ ਜਿਹੜਾ ਵਿਅਕਤੀ ਕੀ ਖਾਣਾ ਤੇ ਕਿੰਨਾ ਖਾਣਾ ਹੈ ਦੇ ਮਹੱਤਵ ਨੂੰ ਸਮਝਣ ਦੀ ਯੋਗਤਾ ਨਹੀਂ ਰੱਖਦਾ ਤੇ ਸਭ ਕੁਝ ਚਟਮ ਕਰੀ ਜਾਂਦਾ ਹੈ, ਉਹ ਉਸੇ ਰਾਹ ਤੇ ਹੋ ਤੁਰਦਾ ਹੈ ਜਿਹੜਾ ਉਸ ਨੂੰ ਸਿਵਿਆਂ ਵੱਲ ਲੈ ਕੇ ਜਾ ਰਿਹਾ ਹੁੰਦਾ ਹੈ ਜਾਂ ਇਉਂ ਕਹਿ ਲਵੋ ਕਿ ਕਈ ਆਦਮੀ ਚਮਚਿਆਂ, ਕਾਂਟਿਆਂ ਤੇ ਹੱਥਾਂ ਨਾਲ ਆਪਣੀ ਕਬਰ ਖ਼ੋਦਦੇ ਹਨ। ਆਪਣੀ ਕਬਰ ਖ਼ੋਦਣ ਵਾਲਿਆਂ ਦਾ ਜ਼ਿਕਰ ਕਰਦਿਆਂ ਸਰ ਵਿਲੀਅਮ ਓਸਲਰ ਕਹਿੰਦਾ ਹੈ ਕਿ ਓਨੇ ਲੋਕ ਤਲਵਾਰ ਨਾਲ ਨਹੀਂ ਮਰਦੇ ਜਿੰਨੇ ਲੋੜ ਤੋਂ ਵੱਧ ਖਾਣ-ਪੀਣ ਨਾਲ ਮਰਦੇ ਹਨ।

ਤੁਹਾਡੀ ਸਿਹਤ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਤੁਸੀਂ ਸਵੇਰ ਦਾ ਨਾਸ਼ਤਾ ਕਿਹੋ ਜਿਹਾ ਕਰਦੇ ਹੋ, ਕਰਦੇ ਵੀ ਹੋ ਜਾਂ ਇਸ ਦਾ ਬਾਈਕਾਟ ਹੀ ਕਰ ਰੱਖਿਆ ਹੈ। ਚੇਤੇ ਰਹੇ, ਨਾਸ਼ਤਾ ਦਿਨ ਦਾ ਸਭ ਤੋਂ ਮਹੱਤਵਪੂਰਨ ਖਾਣਾ ਹੈ ਕਿਉਂਕਿ ਰਾਤ ਦੇ ਖਾਣੇ ਤੇ ਸਵੇਰ ਦੇ ਨਾਸ਼ਤੇ ਵਿਚਲਾ ਸਮਾਂ ਕਈ ਵਾਰ 12 ਘੰਟਿਆਂ ਤੋਂ ਵੀ ਵੱਧ ਹੁੰਦਾ ਹੈ। ਲੋਕਾਂ 'ਚ ਨਾਸ਼ਤੇ ਦੀ ਮਹੱਤਤਾ ਬਾਰੇ ਜਾਗਰੂਕਤਾ ਪੈਦਾ ਕਰਨ ਲਈ ਵਿੱਢੀ ਗਈ ਮੁਹਿੰਮ ਅਧੀਨ ਹਾਂਗਕਾਂਗ ਦੀ ਚਾਈਨੀਜ਼ ਯੂਨੀਵਰਸਿਟੀ ਵੱਲੋਂ 2001 ਦੇ ਅਖ਼ੀਰ 'ਚ ਕਰਵਾਏ ਸਰਵੇਖ਼ਣ ਵਿੱਚ ਕਿਹਾ ਗਿਆ ਹੈ ਕਿ ਜੋ ਲੋਕ ਨਾਸ਼ਤਾ ਕਰਦੇ ਹਨ ਉਹ ਦੂਜਿਆਂ ਨਾਲੋਂ ਵਧੇਰੇ ਖ਼ੁਸ਼ ਦਿਸਦੇ ਹਨ ਤੇ ਜੋ ਢਿੱਲੜ ਤੇ ਉਦਾਸ ਹੁੰਦੇ ਹਨ ਉਹਨਾਂ 'ਚੋਂ ਬਹੁਤੇ ਨਾਸ਼ਤਾ ਕਰਨ ਦੇ ਆਦੀ ਨਹੀਂ ਹੁੰਦੇ। ਇਹ ਸਰਵੇਖ਼ਣ 7000 ਦੇ ਕਰੀਬ ਪ੍ਰਾਇਮਰੀ ਤੇ ਸੈਕੰਡਰੀ ਵਿਦਿਆਰਥੀਆਂ ਤੇ ਆਧਾਰਿਤ ਸੀ। ਹਾਂਗਕਾਂਗ ਵਿੱਚ ਇੱਕ ਚੋਥਾਈ ਬੱਚੇ ਨਿਰਾਸ਼ਾ ਤੇ ਉਦਾਸੀ ਦਾ ਸ਼ਿਕਾਰ ਵੇਖੇ ਗਏ। ਖ਼ਿਆਲ ਕੀਤਾ ਜਾਂਦਾ ਹੈ ਕਿ ਉਹ ਸਵੇਰੇ ਨਾਸ਼ਤਾ ਕਰਨ ਦੇ ਆਦੀ ਨਹੀਂ ਸਨ। ਵਿਗਿਆਨਕ ਖ਼ੋਜਾਂ ਤੋਂ ਇਹ ਸਿੱਧ ਹੋ ਚੁੱਕਾ ਹੈ ਕਿ ਵਧੀਆ ਨਾਸ਼ਤਾ ਕਰਨ ਵਾਲੇ ਵਿਅਕਤੀ ਲੰਮੀ ਉਮਰ ਭੋਗਦੇ ਹਨ। ਕੈਲੇਫੋਰਨੀਆਂ ਦੀ ਇੱਕ ਖ਼ੋਜੀ ਟੋਲੀ ਵੱਲੋਂ ਕੀਤੀ ਖ਼ੋਜ ਦੇ ਕੰਮ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ ਜੋ ਇਸਤਰੀਆਂ ਜਾਂ ਮਰਦ ਸਵੇਰ ਦਾ ਨਾਸ਼ਤਾ ਕਰਦੇ ਹਨ ਉਹਨਾਂ ਦਾ ਜੀਵਨ ਦਰ ਉਹਨਾਂ ਇਸਤਰੀਆਂ ਅਤੇ ਮਰਦਾਂ ਤੋਂ 70 ਪ੍ਰਤੀਸ਼ਤ ਜ਼ਿਆਦਾ ਹੈ ਜੋ ਕਦੇ ਵੀ ਨਾਸ਼ਤਾ ਨਹੀਂ ਕਰਦੇ। ਸੋ ਜੇਕਰ ਤੁਸੀਂ ਲੰਮੀ ਉਮਰ ਦਾ ਆਨੰਦ ਮਾਨਣਾ ਚਾਹੁੰਦੇ ਹੋ ਤਾਂ ਇੱਕ ਅੰਗਰੇਜ਼ੀ ਕਹਾਵਤ ਅਨੁਸਾਰ ਤੁਹਾਨੂੰ ਆਪਣਾ ਸਵੇਰ ਦਾ ਨਾਸ਼ਤਾ ਇੱਕ ਬਾਦਸ਼ਾਹ ਦੀ ਤਰ੍ਹਾਂ, ਦੁਪਹਿਰ ਦਾ ਖਾਣਾ ਇੱਕ ਸ਼ਹਿਜ਼ਾਦੇ ਦੀ ਤਰ੍ਹਾਂ ਤੇ ਰਾਤ ਦਾ ਖਾਣਾ ਇੱਕ ਮੁਫ਼ਲਿਸ (ਗ਼ਰੀਬ) ਦੀ ਤਰ੍ਹਾਂ ਕਰਨਾ ਚਾਹੀਦਾ ਹੈ।

ਯੂਨੀਵਰਸਿਟੀ ਆਫ਼ ਮੈਸਾਚਿਊਸੇਟ੍ਸ ਮੈਡੀਕਲ ਸਕੂਲ ਦੇ ਵਿਗਿਆਨੀਆਂ ਨੇ ਹਾਲ ਹੀ ਵਿੱਚ 500 ਲੋਕਾਂ ਦੀਆਂ ਖਾਣ ਪੀਣ ਦੀਆਂ ਆਦਤਾਂ ਦਾ ਸਰਵੇਖਣ ਕੀਤਾ ਹੈ। ਇਸ ਸਰਵੇਖਣ ਮੁਤਾਬਕ ਜਿਨ੍ਹਾਂ ਲੋਕਾਂ ਨੂੰ ਸਵੇਰੇ ਨਾਸ਼ਤਾ ਕਰਨ ਦੀ ਆਦਤ ਨਹੀਂ ਹੁੰਦੀ ਉਹਨਾਂ ਵਿੱਚੋਂ 45 ਫੀਸਦੀ ਮੋਟਾਪੇ ਦਾ ਸ਼ਿਕਾਰ ਹੋ ਜਾਂਦੇ ਹਨ। ਕਿਉਂਕਿ ਜ਼ਿਆਦਾ ਭੁੱਖ਼ ਲੱਗਣ ਕਾਰਣ ਉਹ ਦੁਪਹਿਰ ਦੇ ਖਾਣੇ ਤੇ ਟੁੱਟ ਕੇ ਪੈ ਜਾਂਦੇ ਹਨ ਤੇ ਨਾਸ਼ਤੇ ਵਾਲੀ ਘਾਟ ਪੂਰੀ ਕਰਕੇ ਹੀ ਦਮ ਲੈਂਦੇ ਹਨ। ਨਤੀਜਾ ਲੋੜੋਂ ਵੱਧ ਖ਼ੁਰਾਕ ਦੇ ਸੇਵਨ ਨਾਲ ਮੋਟਾਪੇ ਦਾ ਸ਼ਿਕਾਰ ਹੋਣ ਦਾ ਖ਼ਤਰਾ ਪੈਦਾ ਹੋ ਜਾਂਦਾ ਹੈ। ਮੋਟਾਪਾ, ਤੁਹਾਨੂੰ ਪਤਾ ਹੀ ਹੈ ਕਿ ਬੰਦੇ ਦਾ ਵੈਰੀ ਹੈ ਤੇ ਅੱਜ ਦੀ ਤਰੀਖ਼ ਵਿੱਚ ਇੱਕ ਜਟਿਲ ਸਮੱਸਿਆ ਦਾ ਰੂਪ ਧਾਰਨ ਕਰ ਚੁੱਕਾ ਹੈ। ਬੋਸਟਨ ਦੇ ਹਾਰਵਰਡ ਯੂਨੀਵਰਸਿਟੀ ਸਕੂਲ ਦੇ ਵਿਗਿਆਨੀਆਂ ਨੇ 22 ਹਜ਼ਾਰ ਅਮਰੀਕੀਆਂ ਤੇ ਖ਼ੋਜ ਕਰਕੇ ਸਿੱਟਾ ਕੱਢਿਆ ਹੈ ਕਿ ਮੋਟਾਪਾ ਸੈਕਸ ਜੀਵਨ ਦਾ ਦੁਸ਼ਮਣ ਹੈ। ਇਹ ਸਰਵੇਖ਼ਣ 'ਜਨਰਲ ਆਫ਼ ਯੂਰੋਲੋਜੀ' ਵਿੱਚ ਛਪਿਆ ਹੈ। ਇਸ ਸਰਵੇਖ਼ਣ ਮੁਤਾਬਕ ਮੋਟਾਪੇ ਨੂੰ ਦੂਰੋਂ ਸਲਾਮ, ਤੁਹਾਡੇ ਸੈਕਸ ਜੀਵਨ ਨੂੰ ਲੰਮੇ ਸਮੇਂ ਤੱਕ ਜਾਰੀ ਰੱਖ ਸਕਦਾ ਹੈ। ਖ਼ੋਜੀ ਟੋਲੀ ਦੇ ਮੁਖੀ ਡਾ.ਐਰਿਕ ਬੀ. ਰਿਮ ਦਾ ਕਹਿਣਾ ਹੈ ਕਿ ਖ਼ੋਜ ਦੇ ਅੰਕੜੇ ਦੁਹਾਈ ਦਿੰਦੇ ਹਨ ਕਿ ਮੋਟੇ ਵਿਅਕਤੀਆਂ ਵਿੱਚੋਂ 90 ਫੀਸਦੀ ਦਾ ਸੈਕਸ ਜੀਵਨ ਲਗਭਗ ਖ਼ਤਮ ਹੋ ਚੁੱਕਾ ਸੀ। ਇਸੇ ਤਰ੍ਹਾਂ ਸਿਗਰਟਨੋਸ਼ੀ ਕਰਨ ਵਾਲਿਆਂ ਨੂੰ ਜੂਝਣਾ ਪੈ ਰਿਹਾ ਹੈ। ਡਾ.ਰਿਮ ਨੇ ਨਵੀਂ ਪੀੜ੍ਹੀ ਵਿੱਚ ਵਧ ਰਹੇ ਮੋਟਾਪੇ ਤੇ ਚਿੰਤਾ ਪ੍ਰਗਟ ਕਰਦਿਆਂ ਕਿਹਾ ਕਿ ਮੌਤ, ਮੋਟਾਪੇ ਦਾ ਸ਼ਿਕਾਰ ਵਿਅਕਤੀਆਂ ਦਾ ਕੁੰਡਾ ਬਹੁਤ ਜਲਦੀ ਖੜਕਾ ਸਕਦੀ ਹੈ। ਡਾ.ਰਿਮ ਅਨੁਸਾਰ ਸਰਵੇਖ਼ਣ ਵਿੱਚ ਸ਼ਾਮਲ ਕੀਤੇ ਗਏ ਬਹੁਤੇ ਵਿਅਕਤੀ ਨਵੀਂ ਪੀੜ੍ਹੀ ਵਿੱਚੋਂ ਹੀ ਹਨ। ਸ਼ਰਾਬ,ਤੰਬਾਕੂ ਤੇ ਹੋਰ ਨਸ਼ੀਲੇ ਪਦਾਰਥਾਂ ਦੀ ਵਰਤੋਂ ਵੀ ਉਮਰ ਘਟਾਉਂਦੀ ਹੈ ਤੇ ਸੈਕਸ ਜੀਵਨ ਦੇ ਦੁਰਪ੍ਰਭਾਵ ਪਾਉਂਦੀ ਹੈ। ਨਿੱਤ ਦਾ ਸ਼ਰਾਬੀ ਅਕਸਰ ਆਪਣੀ ਮਰਦਾਨਗੀ ਤਾਕਤ ਤੋਂ ਹੱਥ ਧੋ ਬੈਠਦਾ ਹੈ ਤੇ ਫਿਰ ਹੱਥ ਮਲਦਾ ਰਹਿ ਜਾਂਦਾ ਹੈ। ਤੰਬਾਕੂਨੋਸ਼ੀ ਸਬੰਧੀ ਬਿਮਾਰੀਆਂ ਦੇ ਮਾਹਿਰ ਡਾ.ਜੋਨ ਸਟੱਡ, ਜੋ ਇਸ ਸਮੇਂ ਕਿੰਗਜ਼ ਕਾਲਜ ਹਸਪਤਾਲ ਲੰਦਨ ਵਿਖੇ ਤਾਇਨਾਤ ਹਨ ਦਾ ਕਹਿਣਾ ਹੈ ਕਿ ਤੰਬਾਕੂਨੋਸ਼ੀ ਕਰਨ ਵਾਲੀਆਂ ਔਰਤਾਂ ਵਿੱਚ ਸੈਕਸ ਲਈ ਤਾਂਘ ਪੈਦਾ ਕਰਨ ਵਾਲੇ ਹਾਰਮੋਨਜ਼ ਐਸਟ੍ਰੋਜਨ ਦਾ ਉਤਪਾਦਨ ਘਟ ਜਾਂਦਾ ਹੈ। ਦੂਸਰਾ ਤੰਬਾਕੂਨੋਸ਼ੀ ਕਰਨ ਵਾਲੀਆਂ ਔਰਤਾਂ ਵਿੱਚ ਤੰਬਾਕੂ ਨਾ ਪੀਣ ਵਾਲੀਆਂ ਔਰਤਾਂ ਦੇ ਮੁਕਾਬਲੇ ਮਹਾਂਵਾਰੀ ਪੰਜ ਸਾਲ ਪਹਿਲਾਂ ਬੰਦ ਹੋ ਜਾਂਦੀ ਹੈ ਤੇ ਉਹ ਸਮੇਂ ਤੋਂ ਪਹਿਲਾਂ ਹੀ ਬੁੱਢਿਆਂ ਦੀ ਸੂਚੀ ਵਿੱਚ ਸ਼ਾਮਲ ਹੋ ਜਾਂਦੀਆਂ ਹਨ। ਤੰਬਾਕੂਨੋਸ਼ੀ ਸਬੰਧੀ ਬਿਮਾਰੀਆਂ ਦੇ ਵਿਸ਼ਵ ਪ੍ਰਸਿੱਧ ਮਾਹਿਰ ਪ੍ਰੋ. ਸੋਮਨ ਇਸ ਨਤੀਜੇ ਤੇ ਪਹੁੰਚੇ ਹਨ ਕਿ ਹਰ ਪੀਤੀ ਸਿਗਰਟ ਸਬੰਧਤ ਵਿਅਕਤੀ ਦੀ ਉਮਰ ਤੇ ਸਾਢੇ ਪੰਜ ਮਿੰਟਾਂ ਦਾ ਕੱਟ ਮਾਰ ਦਿੰਦੀ ਹੈ ਅਤੇ ਉਹ ਵਿਅਕਤੀ ਜੋ ਪ੍ਰਤੀ ਦਿਨ 20 ਸਿਗਰਟਾਂ ਪੀਂਦਾ ਹੈ ਉਹ ਆਪਣੀ ਜ਼ਿੰਦਗੀ ਦੇ ਪੰਜ ਸਾਲ ਗੁਆ ਬੈਠਦਾ ਹੈ। ਅਮਰੀਕੀ ਖ਼ੋਜਕਾਰਾਂ ਨੇ ਤਾਂ ਗੱਲ ਨੂੰ ਸਿਰੇ ਹੀ ਲਗਾ ਦਿੱਤਾ ਹੈ। ਹਾਰਵਰਡ ਸਕੂਲ ਆਫ਼ ਪਬਲਿਕ ਹੈਲਥ ਦੇ ਡਾ. ਫਰੈਂਕ ਟੂ ਦੀ ਅਗਵਾਈ ਵਿੱਚ ਲੰਮਾ ਸਮਾਂ ਚੱਲੇ ਇੱਕ ਸਰਵੇਖ਼ਣ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਜਿਹੜੇ ਵਿਅਕਤੀ ਸ਼ਰਾਬ ਤੇ ਸਿਗਰਟ ਦੇ ਸ਼ੌਕੀਨ ਹੁੰਦੇ ਹਨ ਉਹਨਾਂ ਦਾ 'ਕੀਰਤਨ ਸੋਹਲਾ' ਪਹਿਲਾਂ ਪੜ੍ਹਿਆ ਜਾਂਦਾ ਹੈ ਤੇ ਜੇਕਰ ਉਹ ਮੋਟਾਪੇ ਦਾ ਸ਼ਿਕਾਰ ਹਨ ਤਾਂ ਹੋਰ ਵੀ ਪਹਿਲਾਂ।

ਨਸ਼ੇ ਮਨੁੱਖ਼ ਨੂੰ ਝੂਠਾ ਦਿਲਾਸਾ ਦਿੰਦੇ ਹਨ ਕਿ ਸਭ ਕੁਝ ਠੀਕ ਠਾਕ ਹੈ ਪਰ ਅਸਲੀਅਤ ਇਹ ਹੈ ਕਿ ਨਸ਼ਈ ਸਰੀਰਕ ਤੇ ਮਾਨਸਿਕ ਤੌਰ ਤੇ ਦੀਵਾਲੀਆ ਹੋ ਜਾਂਦਾ ਹੈ ਤੇ ਉਸ ਦੀ ਭਰੋਸੇਯੋਗਤਾ ਬੇਹੱਦ ਸ਼ੱਕੀ ਹੋ ਜਾਂਦੀ ਹੈ। ਐਂਵੇਂ ਤਾਂ ਨਹੀਂ ਕਹਿੰਦੇ ਕਿ, 'ਤੇਰੇ ਲਾਰਾ ਵੇ ਸ਼ਰਾਬੀਆਂ ਦੀ ਗੱਪ ਵਰਗਾ'। ਇਸ ਤਰ੍ਹਾਂ ਇੱਕ ਨਸ਼ਈ ਹੌਲੀ-ਹੌਲੀ ਲੋਕਾਂ ਤੋਂ ਦੂਰ ਚਲਾ ਜਾਂਦਾ ਹੈ ਤੇ ਖ਼ੁਸ਼ੀਆਂ ਖੇੜੇ ਉਸ ਦੇ ਜੀਵਨ ਵਿੱਚੋਂ ਖੰਭ ਲਾ ਕੇ ਉੱਡ ਜਾਂਦੇ ਹਨ। ਸੋ, ਨਸ਼ਿਆਂ ਤੋਂ ਦੂਰ ਰਹਿ ਕੇ ਹੀ ਤੁਸੀਂ ਚੰਗੀ ਸਿਹਤ ਤੇ ਲੰਮੀ ਉਮਰ ਦਾ ਆਨੰਦ ਮਾਣ ਸਕਦੇ ਹੋ। ਦੂਜਾ, ਸਰੀਰਕ ਮਸ਼ੀਨਰੀ ਨੂੰ ਲੰਮੇ ਸਮੇਂ ਤੱਕ ਕੰਮ ਕਰਨ ਵਾਲੀ ਹਾਲਤ ਵਿੱਚ ਰੱਖਣਾ ਤੁਹਾਡੇ ਆਪਣੇ ਹੱਥ ਹੈ। ਇਸ ਸਬੰਧ ਵਿੱਚ ਸਵੇਟ ਮਾਰਡਨ ਨੇ ਬੜੀ ਖ਼ੂਬਸੂਰਤ ਗੱਲ ਕਹੀ ਹੈ, "ਮਨੁੱਖ਼ ਦੀ ਦਸ਼ਾ ਉਸ ਘੜੀ ਵਰਗੀ ਹੈ, ਜਿਸ ਨੂੰ ਜੇ ਠੀਕ ਤਰ੍ਹਾਂ ਨਾਲ ਰੱਖਿਆ ਜਾਵੇ ਤਾਂ ਸੌ ਸਾਲ ਤੱਕ ਕੰਮ ਦੇ ਸਕਦੀ ਹੈ ਪਰ ਜੇਕਰ ਲਾਪਰਵਾਹੀ ਵਰਤੀ ਜਾਵੇ ਤਾਂ ਜਲਦੀ ਵਿਗੜ ਜਾਂਦੀ ਹੈ।" ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸਿਹਤ ਕੁਦਰਤ ਦੀ ਦਾਤ ਹੈ ਪਰ ਇਹ ਤੁਹਾਡੀਆਂ ਸੁਚੱਜੀਆਂ ਆਦਤਾਂ ਦੀ ਸੌਗਾਤ ਵੀ ਹੈ। ਅਮਰੀਕਨ ਐਸੋਸੀਏਸ਼ਨ ਫ਼ਾਰ ਐਡਵਾਂਸਮੈਂਟ ਆਫ਼ ਸਾਇੰਸ ਵੱਲੋਂ ਹਾਲ ਵਿੱਚ ਹੀ ਅਨਾਹੀਮ ਵਿਖੇ ਕਰਵਾਈ ਗਈ 151ਵੀਂ ਕਾਨਫਰੰਸ ਵਿੱਚ ਵਿਗਿਆਨੀਆਂ ਨੇ ਇਹ ਮੱਤ ਪੇਸ਼ ਕੀਤਾ ਹੈ ਕਿ ਦਵਾਈਆਂ ਦੇ ਸੇਵਨ ਨਾਲ ਨਹੀਂ ਸਗੋਂ ਥੋੜ੍ਹਾ ਖਾਣਾ ਖਾਣ ਨਾਲ ਵੱਧ ਉਮਰ ਭੋਗੀ ਜਾ ਸਕਦੀ ਹੈ ਤੇ ਲੰਮੇ ਸਮੇਂ ਲਈ ਜਵਾਨੀ ਦਾ ਆਨੰਦ ਮਾਣਿਆ ਜਾ ਸਕਦਾ ਹੈ ਪਰ ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਇਹ ਕੋਈ ਨਵੀਂ ਗੱਲ ਨਹੀਂ। ਆਧੁਨਿਕ ਚਿਕਿਤਸਾ ਪ੍ਰਣਾਲੀ ਦਾ ਪਿਤਾਮਾ ਹਿੱਪੋਕ੍ਰੇਟਸ (460 ਈ. ਪੂਰਵ) ਬਹੁਤ ਪਹਿਲਾਂ ਕਹਿ ਗਿਆ ਹੈ ਕਿ ਭੋਜਨ ਅਜਿਹਾ ਤੇ ਏਨਾ ਕੁ ਹੀ ਲਵੋ ਜੋ ਤੁਹਾਡੇ ਤੇ ਦਵਾਈ ਦਾ ਕੰਮ ਕਰੇ ਅਤੇ ਦਵਾਈਆਂ ਨੂੰ ਆਪਣਾ ਭੋਜਨ ਨਾ ਬਣਨ ਦਿਓ।

ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਅੱਜ ਇਹ ਇੱਕ ਖ਼ੂਬ ਜਾਣੀ ਪਹਿਚਾਣੀ ਸੱਚਾਈ ਹੈ ਕਿ ਆਧੁਨਿਕ ਯੁੱਗ ਦੀਆਂ ਬਹੁਤ ਸਾਰੀਆਂ ਬਿਮਾਰੀਆਂ ਕੁਦਰਤ ਤੋਂ ਦੂਰ ਹੋ ਜਾਣ ਦਾ ਸਿੱਟਾ ਹਨ। ਇਸ ਸਬੰਧ ਵਿੱਚ ਐੱਚ.ਬਾਲੂਨ ਨੇ ਕਿੰਨੀ ਦਰੁਸਤ ਗੱਲ ਕਹੀ ਹੈ,"ਬਿਮਾਰੀ ਕੁਦਰਤ ਦੇ ਅਸੂਲਾਂ ਦੀ ਉਲੰਘਣਾ ਕਰਨ ਦੀ ਸਜ਼ਾ ਹੈ।" ਉਸ ਦੇ ਆਪਣੇ ਸ਼ਬਦਾਂ ਵਿੱਚ Disease is the retribution of outraged nature. ਲੋੜੋਂ ਵੱਧ ਖ਼ੁਰਾਕ ਦਾ ਸੇਵਨ ਕੁਦਰਤ ਦੇ ਅਸੂਲਾਂ ਦੀ ਘੋਰ ਉਲੰਘਣਾ ਤਾਂ ਹੈ ਹੀ। ਸੋ ਬੈਂਜਾਮਿਨ ਫਰੈਂਕਲਿਨ ਦੇ ਕਥਨ ਅਨੁਸਾਰ ਜੇਕਰ ਤੁਸੀਂ ਲੰਮੀ ਉਮਰ ਭੋਗਣ ਦੀ ਇੱਛਾ ਰੱਖਦੇ ਹੋ ਤਾਂ ਆਪਣੇ ਆਹਾਰ ਵਿੱਚ ਕਟੌਤੀ ਕਰੋ ਪਰ ਆਹਾਰ ਵਿੱਚ ਕਟੌਤੀ ਕਰਨ ਦੀ ਸਲਾਹ ਤੇ ਅਮਲ ਕਰਨਾ ਇੱਕ ਬਹੁਤ ਕਠਿਨ ਕੰਮ ਹੁੰਦਾ ਹੈ ਕਿਉਂਕਿ ਖਾਣ-ਪੀਣ ਦੇ ਮਾਮਲੇ ਵਿੱਚ ਮਨੁੱਖ਼ ਇੰਤਹਾ ਦਾ ਪੁਜਾਰੀ ਹੈ। ਹਰ ਉਮਰੇ ਇਹ ਬਿਰਤੀ ਪ੍ਰਧਾਨ ਰਹਿੰਦੀ ਹੈ। ਦਰਅਸਲ ਲੋੜੋਂ ਵੱਧ ਖਾਣ ਦੀ ਬਿਰਤੀ ਦੀਆਂ ਜੜ੍ਹਾਂ ਮਨੁੱਖ਼ ਦੇ ਵਿਕਾਸ ਦੇ ਇਤਿਹਾਸ ਵਿੱਚ ਬਹੁਤ ਡੂੰਘੀਆਂ ਲੱਗੀਆਂ ਹੋਈਆਂ ਹਨ। ਪੂਛ ਦੇ ਅਲੋਪ ਹੋ ਜਾਣ ਅਤੇ ਜੰਗਲਾਂ ਤੋਂ ਬਾਹਰ ਆ ਜਾਣ ਨਾਲ ਮਨੁੱਖ਼ ਦੀਆਂ ਮੂਲ ਪ੍ਰਵਿਰਤੀਆਂ ਵਿੱਚ ਕੋਈ ਬਹੁਤਾ ਪਰਿਵਰਤਨ ਨਹੀਂ ਆਇਆ। ਇਹੋ ਕਾਰਣ ਹੈ ਕਿ ਮਨੁੱਖ਼ ਦੀ ਵੱਧ ਖਾਣ ਦੀ ਪ੍ਰਵਿਰਤੀ ਥੋੜ੍ਹੇ ਫਰਕ ਨਾਲ ਜਿਉਂ ਦੀ ਤਿਉਂ ਕਾਇਮ ਹੈ। ਤਾਹੀਓਂ ਅਸੀਂ ਕਈ ਵਾਰ ਵਿਆਹ ਸ਼ਾਦੀਆਂ ਜਾਂ ਕਈ ਹੋਰ ਮੌਕਿਆਂ ਤੇ ਭੋਜਨ ਉੱਪਰ ਟੁੱਟ ਕੇ ਪੈ ਜਾਂਦੇ ਹਾਂ ਜਦੋਂ ਕਿ ਸਾਨੂੰ ਇਹ ਪਤਾ ਹੁੰਦਾ ਹੈ ਕਿ ਸਾਡਾ ਅਗਲਾ ਭੋਜਨ ਸੁਰੱਖਿਅਤ ਪਿਆ ਹੈ। ਜੰਗਲ ਯੁੱਗ ਦੀ ਪ੍ਰਵਿਰਤੀ ਤੋਂ ਇਲਾਵਾ ਕਈਆਂ ਲਈ ਲੋੜੋਂ ਵੱਧ ਖਾਣਾ ਉਹਨਾਂ ਦੀ ਕਮਜ਼ੋਰੀ ਬਣ ਜਾਂਦੀ ਹੈ। ਤੁਹਾਨੂੰ ਪਤਾ ਹੀ ਹੈ ਕਿ ਪੱਕੇ ਪੈਰੀਂ ਹੋ ਚੁੱਕੀ ਕਿਸੇ ਵੀ ਕਮਜ਼ੋਰੀ ਜਾਂ ਆਦਤ ਤੋਂ ਛੁਟਕਾਰਾ ਪਾਉਣਾ ਇੱਕ ਬੜਾ ਮੁਸ਼ਕਲ ਕੰਮ ਹੁੰਦਾ ਹੈ ਪਰ ਜਿੰਨ੍ਹਾਂ ਦੇ ਦਿਲਾਂ ਅੰਦਰ ਤੜਪ ਹੋਵੇ, ਲੰਮੀ ਉਮਰ ਭੋਗਣ ਦੀ ਤਾਂਘ ਇਸ਼ਕ ਬਣ ਜਾਵੇ, ਉਹਨਾਂ ਨੂੰ ਕਮਜ਼ੋਰੀਆਂ ਰਾਹ ਦੇ ਹੀ ਦਿੰਦੀਆਂ ਹਨ। ਬੱਸ, ਲੋੜ ਹੁੰਦੀ ਹੈ ਦ੍ਰਿੜ ਇਰਾਦੇ ਤੇ ਮਜਬੂਤ ਇੱਛਾ ਸ਼ਕਤੀ ਦੀ। ਚੇਤੇ ਰਹੇ ਕਿ ਕਿਸੇ ਵਿਅਕਤੀ ਦਾ ਖਾਣ ਪੀਣ ਦਾ ਤੋਰ ਤਰੀਕਾ ਉਸ ਦੇ ਬਚਪਨ ਵਿੱਚ ਹੀ ਤੈਅ ਹੋ ਜਾਂਦਾ ਹੈ। ਇਸ ਲਈ ਜਿਹੜੀਆਂ ਮਾਵਾਂ ਆਪਣੇ ਬੱਚਿਆਂ ਨੂੰ ਤੁੰਨ-ਤੁੰਨ ਕੇ ਖਵਾਉਂਦੀਆਂ ਰਹਿੰਦੀਆਂ ਹਨ। ਉਹਨਾਂ ਨੂੰ ਇਸ ਤੋਂ ਜਰੂਰ ਸੇਧ ਲੈਣੀ ਚਾਹੀਦੀ ਹੈ। ਮਾਵਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਬੱਚੇ ਨੂੰ ਜਿੰਨੀ ਖ਼ੁਰਾਕ ਚਾਹੀਦੀ ਹੁੰਦੀ ਹੈ, ਓਨੀ ਉਹ ਲੈ ਹੀ ਲੈਂਦਾ ਹੈ। ਤੁਹਾਡੀਆਂ ਗਲਤ ਖ਼ੁਰਾਕੀ ਆਦਤਾਂ ਕੇਵਲ ਤੁਹਾਡੀ ਸਿਹਤ ਨੂੰ ਹੀ ਪ੍ਰਭਾਵਿਤ ਨਹੀਂ ਕਰਦੀਆਂ ਬਲਕਿ ਬੱਚਿਆਂ ਦੀ ਸਿਹਤ ਤੇ ਵੀ ਪ੍ਰਭਾਵ ਪਾਉਂਦੀਆਂ ਹਨ ਕਿਉਂਕਿ ਬੱਚਿਆਂ ਦੀ ਵੀ ਉਸੇ ਪੈਟਰਨ ਤੇ ਚੱਲਣ ਦੀ ਸੰਭਾਵਨਾ ਹੁੰਦੀ ਹੈ। ਭਾਵ ਜੇਕਰ ਬੱਚੇ ਮਾਪਿਆਂ ਨੂੰ ਫਾਲਤੂ ਖਾਂਦਾ ਵੇਖਣਗੇ ਤਾਂ ਉਹ ਵੀ ਇਸ ਭੈੜੀ ਆਦਤ ਦਾ ਸ਼ਿਕਾਰ ਬਣ ਜਾਣਗੇ। ਸੋ ਤੁਹਾਡੀਆਂ ਗਲਤ ਆਦਤਾਂ ਦਾ ਸੰਤਾਪ ਤੁਹਾਡੇ ਬੱਚਿਆਂ ਨੂੰ ਵੀ ਭੋਗਣਾ ਪੈ ਸਕਦਾ ਹੈ।

ਖੁਰਾਕ ਦਾ ਮੰਤਵ ਤਾਂ ਸਰੀਰ ਨੂੰ ਤੰਦਰੁਸਤ ਤੇ ਚਲਦਿਆਂ ਫਿਰਦਿਆਂ ਰੱਖਣਾ ਹੈ ਨਾ ਕਿ ਸਵਾਦ ਲੈਣਾ ਪਰ ਇਸ ਗੱਲ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਜ਼ਿੰਦਗੀ ਵਿੱਚ ਜੀਭ ਦੇ ਸਵਾਦ ਦਾ ਆਪਣਾ ਹੀ ਮਹੱਤਵ ਹੈ। ਸੋ ਇੱਕ ਸਰਲ ਜਿਹੀ ਵਿਧੀ ਦੁਆਰਾ ਤੁਸੀਂ ਆਪਣੇ ਸਰੀਰ ਨੂੰ ਕਸ਼ਟ ਦਿੱਤੇ ਬਿਨਾਂ ਹੀ ਆਪਣੀ ਜੀਭ ਦਾ ਚਸਕਾ ਪੂਰਾ ਕਰ ਸਕਦੇ ਹੋ। ਜ਼ਰਾ ਧਿਆਨ ਦੇਣਾ, ਸਵਾਦੀ ਭੋਜਨ ਦਾ ਸਿਰਫ਼ ਤੁਹਾਡੀ ਜੀਭ ਨੂੰ ਹੀ ਪਤਾ ਲੱਗਦਾ ਹੈ, ਸੰਘ ਤੋਂ ਥੱਲੇ ਸਾਰੇ ਪਦਾਰਥ ਇੱਕੋ ਜਿਹੇ ਹੁੰਦੇ ਹਨ। ਕਿਸੇ ਵੀ ਸਵਾਦੀ ਪਦਾਰਥ ਨੂੰ ਥੋੜ੍ਹੀ ਮਾਤਰਾ ਵਿੱਚ ਹੀ ਹੌਲੀ-ਹੌਲੀ ਚਿੱਥ ਕੇ ਖਾਣ ਨਾਲ ਪੂਰੀ ਮਾਨਸਿਕ

ਸੰਤੁਸ਼ਟੀ ਹਾਸਲ ਕਰ ਸਕਦੇ ਹਨ। ਦੂਜਾ, ਹੌਲੀ-ਹੌਲੀ ਚਬਾ ਕੇ ਖਾਧਾ ਖਾਣਾ ਜਲਦੀ ਹਜ਼ਮ ਹੁੰਦਾ ਹੈ। ਚੇਤੇ ਰਹੇ, ਘੱਟ ਖਾਣਾ ਜਾ ਕਦੇ ਕਦਾਈਂ ਵਰਤ ਰੱਖਣਾ ਇੱਕ ਅਜਿਹੀ ਵਿਧੀ ਹੈ, ਜਿਸ ਨਾਲ ਸਰੀਰ ਅੰਦਰਲੇ ਵਿਕਾਰ ਦੂਰ ਹੁੰਦੇ ਹਨ ਅਤੇ ਇੱਕ ਵਿਸ਼ੇਸ਼ ਪ੍ਰਕਾਰ ਦਾ ਨੂਰ ਸਰੀਰ ਅੰਦਰ ਪ੍ਰਵੇਸ਼ ਕਰਦਾ ਹੈ।

ਵਿਸ਼ਵ ਸਿਹਤ ਸੰਸਥਾ ਅਨੁਸਾਰ ਸਿਹਤ ਸਿਰਫ਼ ਬਿਮਾਰੀਆਂ ਤੋਂ ਮੁਕਤੀ ਦਾ ਨਾਂ ਨਹੀਂ ਹੈ ਸਗੋਂ ਇਹ ਇੱਕ ਸਰੀਰਕ, ਮਾਨਸਿਕ ਤੇ ਸਮਾਜਿਕ ਪਹਿਲੂਆਂ ਤੋਂ ਸੰਤੁਲਿਤ ਵਿਅਕਤੀ ਦੀ ਅਵਸਥਾ ਹੈ। ਸੁਚੱਜੀਆਂ ਖ਼ੁਰਾਕੀ ਆਦਤਾਂ ਵਾਲਾ ਵਿਅਕਤੀ ਹੀ ਸਿਹਤ ਸਬੰਧੀ ਉਕਤ ਪਰਿਭਾਸ਼ਾ ਦੀ ਕਸੌਟੀ ਤੇ ਖ਼ਰਾ ਉੱਤਰ ਸਕਦਾ ਹੈ। ਤੁਸੀਂ ਪੁੱਛੋਗੇ ਕਿਵੇਂ? ਸੰਖ਼ੇਪ ਵਿੱਚ ਤੁਹਾਡੀਆਂ ਖ਼ੁਰਾਕੀ ਆਦਤਾਂ ਦਾ ਤੁਹਾਡੀ ਸਖ਼ਸ਼ੀਅਤ ਨਾਲ ਨੇੜਲਾ ਸਬੰਧ ਹੈ। ਕਹਿੰਦੇ ਹਨ, ਜਿਹਾ ਆਹਾਰ ਤਿਹਾ ਵਿਚਾਰ ਤੇ ਜਿਹਾ ਵਿਚਾਰ ਤਿਹਾ ਵਿਹਾਰ। ਇਸ ਤਰ੍ਹਾਂ ਸੁਭਾਵਿਕ ਹੀ ਹੈ ਕਿ ਤੁਹਾਡੀਆਂ ਖ਼ੁਰਾਕੀ ਆਦਤਾਂ ਤੁਹਾਡੀ ਸਖ਼ਸ਼ੀਅਤ ਦੀ ਉਸਾਰੀ ਵਿੱਚ ਅਹਿਮ ਰੋਲ ਅਦਾ ਕਰਦੀਆਂ ਹਨ। ਗੱਲ ਨੂੰ ਹੋਰ ਸਪਸ਼ਟ ਕਰਦਿਆਂ, ਐਡਗਰ ਦੇ ਕਥਨ ਅਨੁਸਾਰ, ਅਸੀਂ ਸਰੀਰਕ ਤੇ ਮਾਨਸਿਕ ਤੌਰ ਤੇ ਉਹੀ ਕੁਝ ਹੁੰਦੇ ਹਾਂ ਜੋ ਸਾਨੂੰ ਸਾਡੀ ਸੋਚ ਤੇ ਆਹਾਰ ਬਣਾ ਦਿੰਦਾ ਹੈ। ਗੱਲ ਨੂੰ ਹੋਰ ਸਪਸ਼ਟ ਕਰਦਿਆਂ ਐਡਗਰ ਕੇ ਕਥਨ ਅਨੁਸਾਰ ਅਸੀਂ ਸਰੀਰਕ ਤੇ ਮਾਨਸਿਕ ਤੌਰ ਤੇ ਉਹੀ ਕੁਝ ਹੁੰਦੇ ਹਾਂ ਜੋ ਸਾਨੂੰ ਸਾਡੀ ਸੋਚ ਤੇ ਆਹਾਰ ਬਣਾ ਦਿੰਦਾ ਹੈ।

ਪੰਜਾਬੀਆਂ ਲਈ ਦੇਸੀ ਘਿਓ ਕਦੇ ਇੱਕ ਵਰਦਾਨ ਹੁੰਦਾ ਸੀ। ਪਰ ਅੱਜ ਇੱਕ ਸਰਾਪ ਸਿੱਧ ਹੋ ਰਿਹਾ ਹੈ ਕਿਉਂਕਿ ਅਜੋਕੇ ਮਸ਼ੀਨੀ ਯੁੱਗ ਵਿੱਚ ਸਾਡੇ ਵਿੱਚੋਂ ਬਹੁਤੇ ਡੱਕਾ ਤੋੜ ਕੇ ਦੂਹਰਾ ਨਹੀਂ ਕਰਦੇ ਪਰ ਦੇਸੀ ਘਿਓ ਬਿਨਾਂ ਉਹਨਾਂ ਨੂੰ ਦਾਲ ਸਵਾਦ ਨਹੀਂ ਲਗਦੀ। ਇਹ ਫਾਲਤੂ ਘਿਓ ਸਾਡੀਆਂ ਖ਼ੂਨ ਦੀਆਂ ਨਾੜੀਆਂ ਵਿੱਚ ਜਮ੍ਹਾਂ ਹੁੰਦਾ ਰਹਿੰਦਾ ਹੈ ਤੇ ਦਿਲ ਦੇ ਰੋਗਾਂ ਲਈ ਰਾਹ ਪੱਧਰ ਕਰਦਾ ਹੈ। ਇਹੋ ਕਾਰਣ ਹੈ ਕਿ ਦੇਸੀ ਘਿਓ ਅੱਜ ਪੰਜਾਬੀਆਂ ਲਈ ਹਾਰਟ ਅਟੈਕ ਤੇ ਦਿਲ ਦੇ ਰੋਗਾਂ ਦਾ ਮੁੱਖ ਕਾਰਣ ਸਿੱਧ ਹੋ ਰਿਹਾ ਹੈ। ਪਹਿਲਾਂ ਪੇਂਡੂ ਲੋਕ ਹੱਡ ਭੰਨਵੀਂ ਮਿਹਨਤ ਕਰਕੇ ਭਾਰੀ ਖਾਣਾ ਪਚਾ ਲੈਂਦੇ ਸਨ ਪਰ ਹੁਣ ਸਰੀਰਕ ਕੰਮ ਘਟ ਗਿਆ ਹੈ ਪਰ ਖ਼ੁਰਾਕ ਦੀ ਮਿਕਦਾਰ ਓਹੀ ਹੈ। ਦਰਅਸਲ ਸਰੀਰ ਲਈ ਊਰਜਾ ਦੀ ਲੋੜ ਉਮਰ ਅਤੇ ਕੀਤੇ ਜਾ ਰਹੇ ਕੰਮ ਧੰਦੇ ਅਨੁਸਾਰ ਵਧਦੀ ਘਟਦੀ ਰਹਿੰਦੀ ਹੈ। ਬੱਸ ਜਿਨ੍ਹਾਂ ਨੇ ਇਸ ਰਾਜ਼ ਨੂੰ ਸਮਝ ਲਿਆ ਹੈ ਕਿ ਖ਼ੁਰਾਕ ਦੀ ਲੋੜ ਉਮਰ, ਲਿੰਗ ਅਤੇ ਕੰਮ ਧੰਦੇ ਅਨੁਸਾਰ ਵਧਦੀ ਘਟਦੀ ਰਹਿੰਦੀ ਹੈ। ਸਮਝੋ, ਉਸ ਨੇ ਸਫਲ ਤੇ ਖੇੜੇ ਭਰਪੂਰ ਲੰਮੀ ਉਮਰ ਭੋਗਣ ਦਾ ਭੇਦ ਪਾ ਲਿਆ ਹੈ। ਇਤਫ਼ਾਕਵੱਸ ਸਰੀਰ ਨੂੰ ਰੋਜਾਨਾ ਔਸਤਨ 2000 ਤੋਂ 2300 ਕਲੋਰੀਆਂ ਊਰਜਾ ਦੀ ਲੋੜ ਹੁੰਦੀ ਹੈ (ਜੋ ਖ਼ੁਰਾਕ ਖ਼ਾਧੀ ਜਾਂਦੀ ਹੈ, ਉਸ ਦੀ ਸਰੀਰ ਵਿੱਚ ਊਰਜਾ ਬਣਦੀ ਹੈ, ਜਿਸ ਨੂੰ ਮਿਣਨ ਦਾ ਪੈਮਾਨਾ ਕੈਲੋਰੀਆਂ ਹੈ)। ਜੇਕਰ ਕੋਈ ਹਰ ਰੋਜ਼ 100 ਕਲੋਰੀਆਂ ਵੱਧ ਖਾਂਦਾ ਹੈ ਤਾਂ ਇੱਕ ਸਾਲ ਵਿੱਚ ਉਸਦਾ ਭਾਰ 5 ਕਿਲੋਗ੍ਰਾਮ ਵਧ ਜਾਂਦਾ ਹੈ। ਲੋੜੋਂ ਵੱਧ ਖਾਣ ਦੇ ਸਿੱਟੇ ਵਜੋਂ ਸਰੀਰਕ ਭਾਰ 'ਚ ਹੋਇਆ ਵਾਧਾ ਉਮਰ ਹੀ ਨਹੀਂ ਘਟਾਉਂਦਾ ਬਲਕਿ ਸੁੰਦਰਤਾ ਤੇ ਵੀ ਮਾਰੂ ਸੱਟ ਮਾਰਦਾ ਹੈ।

ਗੱਲ ਨੂੰ ਸਮੇਟਦਿਆਂ ਕਿਹਾ ਜਾ ਸਕਦਾ ਹੈ ਕਿ ਅੱਛੀ ਸਿਹਤ ਤੇ ਪ੍ਰਸੰਨ ਲੰਮੀ ਉਮਰ ਦਾ ਰਾਜ਼ ਘੱਟ ਖਾਣ ਵਿੱਚ ਛੁਪਿਆ ਹੋਇਆ ਹੈ। ਅਮਰੀਕਨ ਹਾਰਟ ਐਸੋਸੀਏਸ਼ਨ ਨੇ ਇਹ ਦਾਅਵਾ ਕੀਤਾ ਹੈ ਕਿ ਤੁਸੀਂ ਜੋ ਕੁਝ ਵੀ ਖਾਂਦੇ ਹੋ, ਉਸ ਨਾਲ ਹੀ ਤਹਿ ਹੁੰਦਾ ਹੈ ਕਿ ਤੁਸੀਂ ਕਿੰਨਾ ਸਮਾਂ ਜਿਉਂਦੇ ਰਹਿ ਸਕੋਗੇ।

ਐਸੋਸੀਏਸ਼ਨ ਨੇ ਆਪਣੀ ਨਵੀਂ ਰਿਪੋਰਟ ਵਿੱਚ ਸਲਾਹ ਦਿੱਤੀ ਹੈ ਕਿ ਭੋਜਨ ਤਿਆਰ ਕਰਦੇ ਸਮੇਂ ਉਸ ਵਿੱਚ ਬਹੁਤ ਘੱਟ ਨਮਕ ਪਾਓ। ਖੰਡ ਦੀ ਵਰਤੋ ਕਰਨ ਤੋਂ ਪਰਹੇਜ਼ ਕਰੋ। ਮੀਟ ਤੇ ਤਲੇ ਹੋਏ ਭੋਜਨ ਦੀ ਵਰਤੋ ਵੀ ਘੱਟ ਕਰੋ। ਐਸੋਸੀਏਸ਼ਨ ਨੇ ਫਲ, ਸਬਜ਼ੀਆਂ, ਛੋਲੇ ਤੇ ਵਧੇਰੇ ਗੁੱਦੇ ਵਾਲਾ ਭੋਜਨ ਖਾਣ ਲਈ ਸਿਫ਼ਾਰਸ਼ ਕੀਤੀ ਹੈ। ਦਿਲ ਦੇ ਰੋਗ ਤੇ ਤੇਜ਼ਾਬੀ ਮਾਦੇ ਘਟਾਉਣ ਲਈ ਹਫ਼ਤੇ ਵਿੱਚ ਘੱਟੋ ਘੱਟ ਦੋ ਵਾਰ ਮੱਛੀ ਜਰੂਰ ਖਾਣੀ ਚਾਹੀਦੀ ਹੈ। ਕਸਰਤ ਕਰਨੀ ਬਹੁਤ ਜਰੂਰੀ ਹੈ ਕਿਉਂਕਿ ਇਸ ਨਾਲ ਖ਼ੂਨ ਵਿੱਚ ਗੁਲੂਕੋਜ਼ ਤੇ ਬਲੱਗ ਪ੍ਰੈਸ਼ਰ ਕੰਟਰੋਲ ਵਿੱਚ ਰਹਿੰਦਾ ਹੈ ਪਰ ਬੁਢਾਪੇ ਵਿੱਚ ਜ਼ਿਆਦਾ ਕਸਰਤ ਕਰਨੀ ਠੀਕ ਨਹੀਂ। ਅਮਰੀਕਨ ਡਾਕਟਰਾਂ ਨੇ ਆਪਣੇ ਨਵੇਂ ਅਧਿਐਨ ਵਿੱਚ ਕਿਹਾ ਹੈ ਕਿ 60 ਸਾਲ ਤੋਂ ਉੱਪਰ ਦੀ ਉਮਰ ਵਾਲੇ ਲੋਕਾਂ ਨੂੰ ਜਿਮ ਜਾਂ ਕਿਸੇ ਹੋਰ ਤਰ੍ਹਾਂ ਦੀ ਥਕਾਵਟ ਵਾਲੀ ਕਸਰਤ ਨਹੀਂ ਕਰਨੀ ਚਾਹੀਦੀ। ਡਾਕਟਰਾਂ ਦਾ ਕਹਿਣਾ ਹੈ ਕਿ ਬੁਢਾਪੇ ਵਿੱਚ ਭਾਰੀ ਕਸਰਤ ਕਰਨ ਵਾਲੇ ਆਪਣੀ ਉਮਰ ਨੂੰ ਵਧਾਉਣ ਦੀ ਬਜਾਏ ਘਟਾਉਂਦੇ ਹਨ।

ਸੁਚੱਜੀਆਂ ਖ਼ੁਰਾਕੀ ਆਦਤਾਂ, ਨਿਯਮਤ ਰੂਪ ਵਿੱਚ ਕਸਰਤ ਕਰਨ ਵਿੱਚ ਅਤੇ ਨਸ਼ਿਆਂ ਤੋਂ ਦੂਰ ਰਹਿਣ ਤੋਂ ਇਲਾਵਾ ਕੁਝ ਹੋਰ ਵੀ ਤੱਥ ਹਨ, ਜੋ ਤੁਹਾਡੀ ਉਮਰ ਨੂੰ ਲੰਮੇਰਾ ਕਰ ਸਕਦੇ ਹਨ। ਵਿਗਿਆਨੀਆਂ ਨੇ ਇਹ ਗੱਲ ਸਾਬਤ ਕਰ ਦਿੱਤੀ ਹੈ ਕਿ ਖ਼ੁਸ਼ਮਿਜਾਜ਼ੀ ਅਤੇ ਜੀਵਨ ਪ੍ਰਤੀ ਆਸ਼ਾਵਾਦੀ ਨਜ਼ਰੀਆ ਸਰੀਰ ਅੰਦਰ ਹਾਰਮੋਨਜ਼ ਨੂੰ ਰੈਗੂਲੇਟ ਕਰਨ ਵਿੱਚ ਮੱਦਦ ਕਰਦਾ ਹੈ ਜਿਸ ਦੇ ਸਿੱਟੇ ਵਜੋਂ ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ ਮਜਬੂਤ ਹੁੰਦੀ ਹੈ। ਇਹੋ ਕਾਰਣ ਹੈ ਕਿ ਚੜ੍ਹਦੀ ਕਲਾ ਵਿੱਚ ਰਹਿਣ ਵਾਲਾ ਵਿਅਕਤੀ ਬਹੁਤ ਸਾਰੀਆਂ ਬਿਮਾਰੀਆਂ, ਜਿਨ੍ਹਾਂ ਵਿੱਚ ਸ਼ੱਕਰ ਰੋਗ ਤੇ ਦਿਲ ਦੀਆਂ ਬਿਮਾਰੀਆਂ ਤੋਂ ਬਚਿਆ ਰਹਿੰਦਾ ਹੈ। ਦੂਸਰਾ, ਹੱਸਣ ਹਸਾਉਣ ਵਾਲੇ ਵਿਅਕਤੀ ਦੀ ਸਖ਼ਸ਼ੀਅਤ ਨੂੰ ਚੁੰਬਕੀ ਖਿੱਚ ਹੁੰਦੀ ਹੈ ਤੇ ਉਹ ਸਰੀਰਕ ਤੌਰ ਤੇ ਜ਼ਿਆਦਾ ਚੁਸਤ ਹੁੰਦਾ ਹੈ। ਇਸ ਦੇ ਉਲਟ ਪਿਛਾਂਹਖਿੱਚੂ ਤੇ ਨਿਰਾਸ਼ਾਵਾਦੀ ਸੋਚ, ਹੀਣ ਭਾਵਨਾ, ਪਛਤਾਵਾ ਤੇ ਵਿਨਾਸ਼ਕ ਰੁਚੀਆਂ ਸਰੀਰਕ ਤੰਦਰੁਸਤੀ ਤੇ ਬੁਰਾ ਅਸਰ ਪਾਉਂਦੀਆਂ ਹਨ ਕਿਉਂਕਿ ਇਸ ਨਾਲ ਸਰੀਰ ਦਾ ਕੁਦਰਤੀ ਬਚਾਅ ਪ੍ਰਬੰਧ ਦਬਾਅ ਹੇਠ ਆ ਜਾਂਦਾ ਹੈ। ਫਲਸਰੂਪ ਬਿਮਾਰੀਆਂ ਆ ਘੇਰਦੀਆਂ ਹਨ। ਗੱਲ ਕੀ, ਜ਼ਿੰਦਗੀ ਲਈ ਉਤਸ਼ਾਹ ਦਾ ਘਟ ਜਾਣਾ, ਯਾਨੀ ਹਰ ਵੇਲੇ ਬੁਝਿਆ ਰਹਿਣਾ ਤੇ ਇਹ ਆਸ ਕਰਨੀ ਕਿ ਹਰ ਚੀਜ਼ ਦਾ ਸਿੱਟਾ ਭੈੜਾ ਹੀ ਨਿਕਲੇਗਾ, ਸਬੰਧਤ ਵਿਅਕਤੀ ਦੀ ਸਰੀਰਕ ਤੰਦਰੁਸਤੀ ਤੇ ਮਾਰੂ ਸੱਟ ਮਾਰਦਾ ਹੈ। ਇਹੋ ਕਾਰਣ ਹੈ ਕਿ ਜਿਹੜੇ ਵਿਅਕਤੀ ਉਦਾਸੀਨ ਜ਼ਿੰਦਗੀ ਬਤੀਤ ਕਰਦੇ ਹਨ ਤੇ ਹਰ ਵੇਲੇ ਮੂੰਹ ਲਟਕਾਈ ਰੱਖਦੇ ਹਨ ਉਹ ਆਮ ਤੌਰ ਤੇ ਖ਼ੁਸ਼ ਮਿਜਾਜ਼ ਤੇ ਮਜ਼ਾਈਆ ਕਿਸਮ ਦੇ ਲੋਕਾਂ ਨਾਲੋਂ ਇਸ ਸੰਸਾਰ ਨੂੰ ਪਹਿਲਾਂ ਅਲਵਿਦਾ ਕਹਿ ਜਾਂਦੇ ਹਨ। ਇਸ ਲਈ ਚੰਗੀ ਸਿਹਤ ਤੇ ਲੰਮੀ ਉਮਰ ਦਾ ਆਨੰਦ ਲੈਣ ਲਈ ਖ਼ੁਸ਼ ਤੇ ਚੜ੍ਹਦੀ ਕਲਾ ਵਿੱਚ ਰਹਿਣਾ ਜਰੂਰੀ ਹੈ। ਪ੍ਰਸੰਨ ਰਹਿਣਾ ਉਂਜ ਵੀ ਸਾਡਾ ਕਰਤੱਵ ਹੈ। ਲੇਖਕ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹੈ ਕਿ ਹਥਲੇ ਲੇਖ ਵਿੱਚ ਦਰਜ ਸਿਫਾਰਸ਼ਾਂ ਤੇ ਅਮਲ ਕਰਕੇ ਕੋਈ ਵੀ ਵਿਅਕਤੀ ਆਪਣੀ ਉਮਰ ਦੀ ਰੇਖਾ ਨੂੰ ਲੰਮੀ ਕਰ ਸਕਦਾ ਹੈ।



# ਮਨੁੱਖ਼ਤਾ ਹੀ ਮੇਰਾ ਘਰ

ਤਸਲੀਮਾ ਨਸਰੀਨ

**ਮੇਰਾ ਜਨਮ :** ਬੰਗਲਾ ਦੇਸ਼, ਜਿੱਥੇ ਮੇਰਾ ਜਨਮ ਹੋਇਆ 13 ਕਰੋੜ ਤੋਂ ਵੱਧ ਵੱਸੋਂ ਵਾਲਾ ਮੁਲਕ ਹੈ ਤੇ ਸੰਸਾਰ ਦੇ ਸਭ ਤੋਂ ਸੰਘਣੀ ਵੱਸੋਂ ਵਾਲੇ ਦੇਸ਼ਾਂ 'ਚੋਂ ਇੱਕ ਹੈ। ਪ੍ਰਤੀ ਵਰਗ ਕਿਲੋਮੀਟਰ ਦੇ ਦਾਇਰੇ ਵਿੱਚ 1000 ਤੋਂ ਵੱਧ ਲੋਕ ਰਹਿੰਦੇ ਹਨ। ਇਹ ਉਹ ਮੁਲਕ ਹੈ ਜਿਸਦੀ 70 ਫੀਸਦੀ ਅਬਾਦੀ ਗਰੀਬੀ ਰੇਖਾ ਤੋਂ ਹੇਠਾਂ ਆਪਣਾ ਗੁਜ਼ਰ ਬਸਰ ਕਰਦੀ ਹੈ, ਜਿੱਥੇ ਲਗਭਗ ਅੱਧੀ ਅਬਾਦੀ ਪੜ੍ਹਨਾ-ਲਿਖਣਾ ਨਹੀਂ ਜਾਣਦੀ, ਜਿੱਥੇ ਸਿਹਤ ਸੰਭਾਲ ਸਬੰਧੀ ਸਾਧਨ ਨਾਕਾਫੀ ਹਨ ਅਤੇ ਮੌਤ ਦਰ ਉੱਚੀ ਹੈ। ਕਰੀਬ 4 ਕਰੋੜ ਲੋਕਾਂ ਦੀ ਸਿੱਖਿਆ ਤੱਕ ਪਹੁੰਚ ਹੀ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦੇ ਕਦੇ ਸਵੈ ਨਿਰਭਰ ਹੋਣ ਦੀ ਕੋਈ ਸੰਭਾਵਨਾ ਹੀ ਹੈ।

ਮੇਰੇ ਦੇਸ਼ ਵਿੱਚ ਮਰਦ ਪ੍ਰਧਾਨ ਪਰੰਪਰਾ ਡਾਢੀ ਹੋਣ ਕਰਕੇ ਔਰਤ ਨੂੰ ਅਸਹਿ ਨਾਬਰਾਬਰੀ ਅਤੇ ਅਨਿਆਂ ਨੂੰ ਸਹਾਰਨਾ ਪੈਂਦਾ ਹੈ। ਉਹ ਕੁਪੋਸ਼ਣ, ਸਰੀਰ ਵਿੱਚ ਲਹੂ ਦੀ ਕਮੀ ਜਿਹੀਆਂ ਬਿਮਾਰੀਆਂ ਤੋਂ ਇਲਾਵਾ, ਸਰੀਰਕ ਅਤੇ ਮਾਨਸਿਕ ਬਿਮਾਰੀਆਂ ਨਾਲ ਗ੍ਰਸਤ ਹੈ, ਜਿਸਦਾ ਕਿ ਇਲਾਜ ਵੀ ਨਹੀਂ ਕਰਾਇਆ ਜਾਂਦਾ ਕਿਉਂਕਿ ਔਰਤ ਨੂੰ ਕਮਜ਼ੋਰ ਸਮਝਿਆ ਜਾਂਦਾ ਹੈ ਇਸ ਲਈ ਉਸਦੇ ਅਧਿਕਾਰ, ਉਸਦੀ ਆਜ਼ਾਦੀ, ਉਸਦੀ ਮਰਜ਼ੀ, ਉਸਦੀਆਂ ਇੱਛਾਵਾਂ ਸਭ ਮਰਦਾਂ ਦੁਆਰਾ ਨਿਯੰਤਰਿਤ ਕੀਤੀਆਂ ਜਾਂਦੀਆਂ ਹਨ। ਔਰਤਾਂ ਨੂੰ ਤੁਛ ਦਾਸੀਆਂ ਅਤੇ ਭੋਗ ਵਿਲਾਸ ਦੀ ਵਸਤ ਸਮਝਿਆ ਜਾਂਦਾ ਹੈ। ਔਰਤਾਂ ਨੂੰ ਧਰਮਾਂ, ਪਰੰਪਰਾਵਾਂ, ਸੱਭਿਆਚਾਰ ਅਤੇ ਰੀਤਾਂ ਰਿਵਾਜ਼ਾਂ ਦੁਆਰਾ ਬੌਧਿਕ, ਨੈਤਿਕ, ਸਰੀਰਕ ਅਤੇ ਮਨੋਵਿਗਿਆਨਿਕ ਤੌਰ 'ਤੇ ਘਟੀਆ ਜਾਂ ਤੁੱਛ ਸਮਝਿਆ ਜਾਂਦਾ ਹੈ।

ਨਤੀਜੇ ਵਜੋਂ, ਵਧੇਰੇ ਔਰਤਾਂ, ਦੇਹ ਵਪਾਰ, ਦਾਸਤਾਂ ਅਤੇ ਹੋਰ ਹਰ ਤਰ੍ਹਾਂ ਦੇ ਵਿਤਕਰੇ ਦਾ ਸ਼ਿਕਾਰ ਹੁੰਦੀਆਂ ਹਨ। ਮਰਦ ਔਰਤਾਂ ਦੇ ਜਿਸਮਾਂ 'ਤੇ ਤੇਜ਼ਾਬ ਸੁੱਟਦੇ ਹਨ, ਉਨ੍ਹਾਂ ਦੇ ਚਿਹਰਿਆਂ ਨੂੰ ਜਲਾਉਂਦੇ ਹਨ, ਉਨ੍ਹਾਂ ਦੇ ਨੱਕ ਭੰਨ ਸੁੱਟਦੇ ਹਨ, ਅੱਖਾਂ ਤੋਂ ਅੰਨ੍ਹਾਂ ਕਰ ਦਿੰਦੇ ਹਨ ਅਤੇ ਖ਼ੁਸ਼ ਹੋ ਕੇ ਟੁਰਦੇ ਬਣਦੇ ਹਨ। ਔਰਤਾਂ ਨੂੰ ਮਾਰਿਆ ਕੁੱਟਿਆ ਜਾਂਦਾ ਹੈ ਅਤੇ ਪੱਥਰ ਮਾਰ ਮਾਰ ਕੇ ਵੀ ਮਾਰ ਮੁਕਾਇਆ ਜਾਂਦਾ ਹੈ। ਔਰਤਾਂ ਦਾ ਬਲਾਤਕਾਰ ਕੀਤਾ ਜਾਂਦਾ ਹੈ ਅਤੇ ਉਨ੍ਹਾਂ 'ਤੇ ਸਰੀਰਕ ਸਬੰਧਾਂ ਲਈ ਉਕਸਾਉਣ ਦਾ ਦੋਸ਼ ਲਗਾਇਆ ਜਾਂਦਾ ਹੈ ਅਤੇ ਬਲਾਤਕਾਰੀ ਆਜ਼ਾਦ ਘੁੰਮਦੇ ਹਨ। ਮੇਰੇ ਮੁਲਕ ਵਿੱਚ ਔਰਤਾਂ 'ਤੇ ਹਿੰਸਾ ਨੂੰ ਜ਼ੁਰਮ ਨਹੀਂ ਸਮਝਿਆ ਜਾਂਦਾ। ਮੈਨੂੰ ਕਿਸੇ ਨੇ ਵੀ ਵਿਰੋਧ ਕਰਨ ਲਈ ਨਹੀਂ ਕਿਹਾ। ਲੇਕਿਨ ਆਪਣੇ ਸ਼ੁਰੂਆਤੀ ਦਿਨਾਂ ਤੋਂ ਹੀ ਅੱਤਿਆਚਾਰ ਖਿਲਾਫ਼ ਆਵਾਜ਼ ਉਠਾਉਣ ਦੀ ਭਾਵਨਾ ਨੂੰ ਮੈਂ ਆਪਣੇ ਅੰਦਰ ਉੱਨਤ ਕਰ ਲਿਆ ਸੀ। ਕਿਸੇ ਨੇ ਵੀ ਮੈਨੂੰ ਹੰਝੂ ਕੇਰਨ ਤੱਕ ਲਈ ਨਹੀਂ ਕਿਹਾ, ਲੇਕਿਨ ਮੈਂ ਹੀ ਰੋਈ ਵੀ ਤੇ ਮੈਂ ਹੀ ਕੁਰਲਾਈ ਵੀ।

**ਅੱਤਿਆਚਾਰ ਖਿਲਾਫ਼ ਲਿਖ਼ਤਾਂ :** ਕਿਤਾਬਾਂ ਲਿਖਕੇ ਮੈਂ ਕੁਝ ਸਾਕਾਰਾਤਮਕ ਕਰਨਾ ਚਾਹਿਆ। ਮੈਂ ਔਰਤਾਂ ਨੂੰ ਇਹ ਸਮਝਾਉਣ ਦੀ ਲੋੜ ਜਾਣਦੇ ਹੋਏ ਲਿਖਿਆ ਕਿ ਕਿਉਂ ਉਹ ਜ਼ੁਲਮ ਦਾ ਸ਼ਿਕਾਰ ਹਨ ਅਤੇ ਕਿਉਂ ਉਨ੍ਹਾਂ ਨੂੰ ਇਸ ਦਮਨ ਖਿਲਾਫ਼ ਲੜਨਾ ਚਾਹੀਦਾ ਹੈ? ਲੇਕਿਨ ਇਸ ਨਾਲ ਧਾਰਮਿਕ ਕੱਟੜਪੰਥੀ ਖ਼ੁਸ਼ ਨਹੀਂ ਸਨ। ਇੱਕ ਵਿਰੋਧੀ ਦੀ ਤਰ੍ਹਾਂ, ਕੱਟੜਪੰਥੀਆਂ ਨੇ ਮੇਰੇ ਵਿਚਾਰਾਂ ਨੂੰ ਸਹਿਣ ਕਰਨੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੂੰ ਮੇਰੀ ਇਹ ਦਲੀਲ ਨਾਗਵਾਰ ਗੁਜ਼ਰੀ ਕਿ ਧਾਰਮਿਕ ਗ੍ਰੰਥ ਹੁਣ ਸਮਾਂ ਵਿਹਾ ਚੁੱਕੇ ਹਨ ਅਤੇ ਮੌਜੂਦਾ ਸਮੇਂ ਲਈ ਢੁਕਵੇਂ ਨਹੀਂ ਹਨ। ਉਹ ਮੇਰੀ ਇਸ ਦਲੀਲ ਤੇ ਵੀ ਔਖੇ ਭਾਰੇ ਸਨ ਕਿ ਧਾਰਮਿਕ ਕਾਨੂੰਨ, ਕਿਹੜਾ ਕਿ ਔਰਤਾਂ ਨਾਲ ਵਿਤਕਰਾ ਕਰਦਾ ਹੈ, ਨੂੰ ਧਰਮ ਨਿਰਪੇਖ਼ ਕਾਨੂੰਨ ਅਤੇ ਸਾਂਝੇ ਸਿਵਲ ਕੋਡ ਵਿੱਚ ਬਦਲ ਦੇਣ ਦੀ ਲੋੜ ਹੈ। ਨਾਰਾਜ਼ ਹੋਏ ਸੈਂਕੜੇ ਹਜ਼ਾਰਾਂ ਅਤਿਵਾਦੀ ਮੇਰੇ ਵਿਰੋਧ 'ਚ ਸੜਕਾਂ ਤੇ ਉੱਤਰ ਆਏ ਅਤੇ ਮੈਨੂੰ ਫਾਂਸੀ ਰਾਹੀਂ ਮੌਤ ਦੀ ਮੰਗ ਕਰਨ ਲੱਗੇ। ਮੇਰੇ ਸਿਰ ਦੀ ਕੀਮਤ ਰੱਖਦਾ ਹੋਇਆ ਇੱਕ ਫ਼ਤਵਾ ਜਾਰੀ ਕੀਤਾ ਗਿਆ। ਸਰਕਾਰ ਨੇ ਉਨ੍ਹਾਂ ਅਤਿਵਾਦੀਆਂ ਖਿਲਾਫ਼ ਕਾਰਵਾਈ ਕਰਨ ਦੀ ਥਾਏਂ ਮੇਰੇ ਖਿਲਾਫ਼ ਕਾਰਵਾਈ ਕੀਤੀ। ਮੇਰੇ ਉੱਤੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਇਲਜ਼ਾਮ ਲਗਾਇਆ ਗਿਆ। ਮੇਰੇ ਖਿਲਾਫ਼ ਗ੍ਰਿਫਤਾਰੀ ਵਾਰੰਟ ਜਾਰੀ ਕੀਤਾ ਗਿਆ। ਲੇਕਿਨ ਸਾਰੇ ਦਬਾਵਾਂ ਦੇ ਬਾਵਜੂਦ ਮੈਂ ਲਿਖਣਾ ਜਾਰੀ ਰੱਖਿਆ। ਆਪਣੀਆਂ ਨਜ਼ਮਾਂ, ਵਾਰਤਕਾਂ, ਲੇਖਾਂ ਅਤੇ ਨਾਵਲਾਂ ਵਿੱਚ ਮੈਂ ਲਿਤਾੜਿਆਂ ਦੇ ਹੱਕਾਂ ਵਿੱਚ ਡਟੀ ਹਾਂ। ਬਿਨਾਂ ਕਿਸੇ ਧਾਰਮਿਕ ਜਾਂ ਲਿੰਗਕ ਵਿਤਕਰੇ ਦੇ ਸਾਰਿਆਂ ਲਈ ਬਰਾਬਰ ਨਿਆਂ ਦੇ ਹੱਕ ਲਈ ਮੈਂ ਜ਼ੋਰ ਜ਼ੋਰ ਦੀ ਚੀਕੀ ਕੁਰਲਾਈ ਹਾਂ। ਮੈਂ ਧਰਮ ਅਤੇ ਰਾਜਨੀਤੀ ਦੀ ਅਲਹਿਦਗੀ ਲਈ, ਧਰਮ ਨਿਰਪੇਖ਼ ਕਾਨੂੰਨ ਲਈ ਅਤੇ ਧਰਮ ਨਿਰਪੇਖ਼ ਸਿੱਖਿਆ ਲਈ ਜ਼ੋਰ ਜ਼ੋਰ ਕੇ ਕੂਕੀ ਹਾਂ।

ਧਰਮ ਨਿਰਪੇਖ਼ ਅਤੇ ਨੈਤਿਕ ਮਾਨਵਤਾਵਾਦ ਲਈ ਮੇਰੇ ਸੰਘਰਸ਼ ਦੇ ਦਿਨਾਂ ਦੌਰਾਨ ਮੈਂ ਲਿਤਾੜੀਆਂ ਹੋਈਆਂ ਜਾਤਾਂ, ਧਰਮਾਂ ਅਤੇ ਘੱਟ ਗਿਣਤੀਆਂ ਲਈ ਆਵਾਜ਼ ਉਠਾਉਣ ਦੀ ਕੋਸ਼ਿਸ਼ ਕੀਤੀ। ਮੇਰੇ ਲਈ ਇਸ ਵਿਚਾਰ ਨੂੰ ਹਜ਼ਮ ਕਰਨਾ ਔਖਾ ਸੀ ਕਿ ਲੋਕ ਤਰਸਯੋਗ ਜ਼ਿੰਦਗੀ ਸਿਰਫ਼ ਇਸ ਕਰਕੇ ਗੁਜ਼ਾਰਨ ਕਿਉਂਕਿ ਉਹ ਵੱਖਰੇ ਧਰਮ ਦੇ ਜਾਂ ਘੱਟ ਗਿਣਤੀ 'ਚੋਂ ਹਨ, ਵੱਖਰੀ ਭਾਸ਼ਾ ਬੋਲਦੇ ਹਨ ਜਾਂ ਉਨ੍ਹਾਂ ਦਾ ਸੱਭਿਆਚਾਰ ਮੁਖ਼ਤਲਿਫ ਹੈ।

ਮੇਰਾ ਵਿਸ਼ਵਾਸ ਹੈ ਕਿ ਸੰਸਾਰ ਦੀਆਂ ਅਨੇਕਾਂ ਸੱਭਿਅਤਾਵਾਂ ਵਿਚਲੀ ਭਿੰਨਤਾ ਝਗੜੇ ਦਾ ਬਹਾਨਾ ਜਾਂ ਕਾਰਣ ਕਤਈ ਨਹੀਂ ਹੈ ਸਗੋਂ ਇਹ ਤਾਂ ਪੂੰਜੀ ਹੈ ਜਿਹੜੇ ਸਾਨੂੰ ਸਭਿਅਕ ਤੌਰ 'ਤੇ ਬਣਾਉਂਦੀ ਹੈ। ਇਸ ਧਰਤ 'ਤੇ ਨਾ ਕੋਈ ਸੱਭਿਆਚਾਰ ਘਟੀਆ ਹੈ ਅਤੇ ਨਾ ਹੀ ਵਧੀਆ , ਬਲਕਿ ਇਹ ਤਾਂ ਵਿਭਿੰਨ ਸੱਭਿਆਚਾਰ ਮਿਸਾਲਾਂ ਹਨ ਜਿਹੜੀਆਂ ਇੱਕ ਖ਼ੂਬਸੂਰਤ ਬਹੁਰੰਗੀ ਪੱਚੀਕਾਰੀ ਬਣਾਉਂਦੀ ਹਨ।

ਪਰ ਕਿਸੇ ਵੀ ਮਨੁੱਖ ਨੂੰ ਧਰਮ ਦੇ ਨਾਂ 'ਤੇ ਕਿਸੇ ਦਾ ਦਮਨ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਕਿਸੇ ਨੂੰ ਵੀ ਰੀਤਾਂ ਰਿਵਾਜ਼ਾਂ ਦੇ ਨਾਂ 'ਤੇ ਕਿਸੇ ਵੀ ਕਿਸਮ ਦਾ ਤਸ਼ੱਦਦ ਅਤੇ ਔਰਤ ਦੇ ਗੁਪਤ ਅੰਗ ਨੂੰ ਭੰਗ ਕਰਨ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ ਅਤੇ ਨਾ ਹੀ ਕਿਸੇ ਨੂੰ ਸਭਿਆਚਾਰ ਦੇ ਨਾਂ 'ਤੇ ਵਹਿਸ਼ੀਪੁਣੇ, ਨੀਵਾਂ ਦਿਖਾਉਣਾ, ਵਿਤਕਰਾ ਕਰਨ ਆਦਿ ਦੀ ਇਜਾਜ਼ਤ ਹੋਣੀ ਚਾਹੀਦੀ ਹੈ।

**ਧਰਮ ਨਿਰਪੇਖ਼ਵਾਦ ਬਨਾਮ ਪੁਰਾਤਨਵਾਦ :** ਜਦੋਂ ਵੀ ਮੈਂ ਆਪਣੇ

ਚੁਗਿਰਦੇ ਵੱਲੀ ਵੇਖਦੀ ਹਾਂ ਤਾਂ ਸਭੇ ਪਾਸੇ ਮੈਨੂੰ ਇੱਕੋ ਤਸਵੀਰ ਨਜ਼ਰ ਆਉਂਦੀ ਹੈ - ਸਤਾਈਆਂ ਹੋਈਆਂ ਜ਼ੁਲਮ ਦੀਆਂ ਸ਼ਿਕਾਰ ਔਰਤਾਂ। ਜੂਡੋ ਇਸਾਈ ਬਾਈਬਲ ਅਤੇ ਕੁਰਾਨ, ਦੋਵੇਂ ਹੀ, ਔਰਤਾਂ ਦੇ ਉਨ੍ਹਾਂ ਦੇ ਹਾਮਕਾਂ (ਪਤੀ/ਪਿਤਾ/ਭਰਾ) ਪ੍ਰਤੀ ਨਿਰਧਾਰਿਤ ਕਿਰਦਾਰ ਨੂੰ ਸਵੀਕਾਰਦੇ ਹਨ। ਅੱਜ ਦੀ ਦੁਨੀਆਂ ਵਿੱਚ, ਕੋਈ ਵੀ ਔਰਤ ਦੇ ਰੂਪ ਵਿੱਚ ਗੁਲਾਮ ਪ੍ਰਥਾ ਦੇ ਹੱਕ ਵਿੱਚ, ਜਨਤਾ ਸਾਹਵੇਂ, ਨਹੀਂ ਭੁਗਤੇਗਾ ਅਤੇ ਨਾ ਹੀ ਇਸ ਨੂੰ ਕਿਸੇ ਕਾਨੂੰਨੀ ਧਾਰਾ ਤਹਿਤ ਹੀ ਮਾਨਤਾ ਦੇਵੇਗਾ। ਨਾ ਤਾਂ ਰੂੜ੍ਹੀਵਾਦੀ ਇਸਾਈ ਅਤੇ ਨਾ ਹੀ ਪਰੰਪਰਾਵਾਦੀ ਯਹੂਦੀ ਪਸ਼ੂਬਲੀ ਜਾਂ ਗੁਲਾਮਪ੍ਰਥਾ ਦੀ ਗੱਲ ਕਰਦੇ ਹਨ। ਉਨ੍ਹਾਂ ਮੁਲਕਾਂ ਵਿੱਚ ਜਿੱਥੇ ਸ਼ਰੀਆਂ ਜਾਂ ਇਸਲਾਮੀ ਕਾਨੂੰਨ ਚਲਨ ਵਿੱਚ ਹੈ, ਜਿੱਥੇ ਕਿ ਵਿਭਚਾਰ ਦੇ ਇਵਜ਼ ਵਿੱਚ ਪੱਥਰਾਂ ਨਾਲ ਅਤੇ ਚੋਰੀ ਦੇ ਇਵਜ ਵਿੱਚ ਅੰਗ ਕੱਟ ਲਏ ਜਾਣ ਦੀ ਸਜ਼ਾ ਹੈ, ਗੁਲਾਮ ਪ੍ਰਥਾ ਉੱਥੇ ਵੀ ਕਿਧਰੇ ਦਰਜ ਨਹੀਂ ਹੈ। ਬਹੁਪਤਨੀ ਪ੍ਰਥਾ ਅਤੇ ਰਖੈਲਾਂ ਦੇ ਇਸਤੇਮਾਲ ਨੂੰ ਪੁਰਾਣੇ ਟੇਸਟਾਮੈਂਟ ਵਿੱਚ ਸਾਫ਼ ਤੌਰ ਤੇ ਸਵੀਕਾਰ ਕੀਤਾ ਗਿਆ ਹੈ ਲੇਕਿਨ ਨਵੇਂ ਇਸਾਈ ਜਗਤ ਵਿੱਚ ਕਿਧਰੇ ਵੀ ਅਜਿਹੇ ਕਾਰਿਆਂ ਨੂੰ ਮਾਨਤਾ ਨਹੀਂ ਦਿੱਤੀ ਗਈ ਹੈ। ਇਸ ਤਰ੍ਹਾਂ ਔਰਤਾਂ ਨੂੰ ਬਦਨਾਮ ਕਰਨ ਲਈ, ਉਨ੍ਹਾਂ ਤੇ ਜ਼ੁਲਮ ਢਾਹੁਣ ਲਈ ਜਾਂ ਉਨ੍ਹਾਂ ਦਾ ਦਮਨ ਕਰਨ ਲਈ ਧਰਮ ਗ੍ਰੰਥਾਂ ਦੀ ਆੜ 'ਚ ਇਨ੍ਹਾਂ ਕਰਤੂਤਾਂ ਨੂੰ ਜਾਰੀ ਰੱਖਣ ਦੀ ਜ਼ਿਦ ਮਹਿਜ਼ ਇੱਕ ਕੋਝਾ ਮਜ਼ਾਕ ਹੈ। ਅਜਿਹੇ ਦਸਤੂਰ ਖਾਰਜ ਕੀਤੇ ਜਾ ਸਕਦੇ ਹਨ ਅਤੇ ਕੀਤੇ ਜਾਣੇ ਚਾਹੀਦੇ ਹਨ, ਜਿਵੇਂ ਕਿ ਗੁਲਾਮ ਪ੍ਰਥਾ ਨੂੰ ਖਾਰਜ ਕੀਤਾ ਗਿਆ ਹੈ।

ਮਨੁੱਖ਼ ਜਾਤੀ ਅੱਜ ਇੱਕ ਅਨਿਸ਼ਚਿਤ ਭਵਿੱਖ਼ ਦਾ ਸਾਹਮਣਾ ਕਰ ਰਹੀ ਹੈ। ਮੁਕਾਬਲੇ ਅਤੇ ਟਕਰਾਅ ਦੀਆਂ ਨਵੀਆਂ ਕਿਸਮਾਂ ਦੀ ਸੰਭਾਵਨਾ ਪਣਪ ਰਹੀ ਹੈ। ਖਾਸਤੌਰ 'ਤੇ ਇਹ ਟਕਰਾਅ ਦੋ ਵੱਖਰੇ ਵਿਚਾਰਾਂ ਧਰਮ ਨਿਰਪੇਖ਼ਵਾਦ ਅਤੇ ਰੂੜ੍ਹੀਵਾਦ ਵਿਚਕਾਰ ਹੈ। ਮੈਂ ਉਨ੍ਹਾਂ ਨਾਲ ਵੀ ਸਹਿਮਤ ਨਹੀਂ ਜਿਹੜੇ ਲੋਕ ਸੋਚਦੇ ਹਨ ਕਿ ਮੱਧਕਾਲ ਦੇ ਜੇਹਾਦੀ ਛੇਤੀ ਹੀ ਮੁੜ ਸਰਗਰਮ ਹੋ ਜਾਣਗੇ। ਨਾ ਹੀ ਮੈਂ ਇਹ ਸਮਝਦੀ ਹਾਂ ਕਿ ਇਹ ਟਕਰਾਅ ਪੂਰਬ ਅਤੇ ਪੱਛਮ ਵਿਚਕਾਰ ਹੈ। ਮੈਂ ਸਮਝਦੀ ਹਾਂ ਕਿ , ਇਹ ਟਕਰਾਅ, ਬੁਨਿਆਦੀ ਤੌਰ ਤੇ, ਆਧੁਨਿਕ, ਤਰਕ, ਤਾਰਕਿਕ ਸੋਚ ਅਤੇ ਤਰਕਹੀਣਤਾ, ਅੰਧਵਿਸ਼ਵਾਸ ਵਿਚਕਾਰ ਹੈ। ਮੇਰੇ ਲਈ ਇਹ ਟਕਰਾਅ ਹੈ ਆਧੁਨਿਕਤਾ ਅਤੇ ਆਧੁਨਿਕਤਾਵਾਦ ਵਿਰੋਧੀਆਂ ਵਿਚਕਾਰ। ਹਾਲਾਂਕਿ ਕੁਝ ਲੋਕ ਅਗਾਂਹ ਵਲੀਂ ਵਧਣ ਦਾ ਜਤਨ ਕਰ ਰਹੇ ਹਲ ਲੇਕਿਨ ਬਾਕੀ ਪਿਛਾਂਹ ਵੱਲ ਨੂੰ ਜੱਦੋ ਜਹਿਦ ਕਰ ਰਹੇ ਹਨ। ਦਰਅਸਲ ਇਹ ਟਕਰਾਅ ਤਾਂ ਹੈ ਭਵਿੱਖ਼ ਅਤੇ ਭੂਤਕਾਲ ਵਿਚਕਾਰ, ਨਵੀਨਤਾ ਅਤੇ ਰੂੜ੍ਹੀਵਾਦ ਵਿਚਕਾਰ, ਉਨ੍ਹਾਂ ਵਿਚਕਾਰ ਜਿਹੜੇ ਆਜ਼ਾਦੀ ਦੀ ਕੀਮਤ ਦਾ ਸਤਿਕਾਰ ਕਰਦੇ ਹਨ ਅਤੇ ਉਹ ਜੋ ਅਜਿਹਾ ਨਹੀਂ ਕਰਦੇ।

**ਮੇਰੀ ਕਹਾਣੀ ਤੁਹਾਡੀ ਕਹਾਣੀ ਹੈ :** ਆਪਣੇ ਆਤਮ ਬ੍ਰਿਤਾਂਤ ਵਿੱਚ ਜੋ ਮੈਂ ਲਿਖਿਆ ਹੈ ਉਹ ਮਹਿਜ਼ ਮੇਰੀ ਜੀਵਨ ਕਹਾਣੀ ਨਹੀਂ। ਇਹ ਤਾਂ ਉਨ੍ਹਾਂ ਹਜ਼ਾਰਾਂ ਔਰਤਾਂ ਦੇ ਜੀਵਨ ਵਰਗੀ ਹੈ ਜਿਸ ਬਾਰੇ ਉਹ ਜਾਣਦੀਆਂ ਹਨ ਕਿ ਕਿਵੇਂ ਔਰਤਾਂ ਨੂੰ ਮਰਦ ਪ੍ਰਧਾਨ ਪਿਤਾ ਪੁਰਖੀ ਸਮਾਜ ਵਿੱਚ ਰਹਿਣਾ ਪੈਂਦਾ ਹੈ ਜਿਨ੍ਹਾਂ ਵਿੱਚ ਉਨ੍ਹਾਂ ਦੇ ਝੱਲਣ ਲਈ ਹਜ਼ਾਰਾਂ ਦੀ ਦਸਤੂਰ ਹਨ, ਰਿਵਾਜ਼ ਹਨ। ਮੈਂ ਆਪਣੇ ਬਚਪਨ ਦੇ ਦਿਨਾਂ ਵਿੱਚ ਝਾਤੀ ਮਾਰੀ ਹੈ ਅਤੇ ਇੱਕ ਬਾਲੜੀ ਦੀ ਜ਼ਿੰਦਗੀ ਨੂੰ ਚਿਤਰਿਆ ਹੈ। ਮੈਂ ਉਨ੍ਹਾਂ ਸੁਖ਼ ਸਹੂਲਤਾਂ ਬਾਰੇ ਦੱਸਿਆ ਹੈ ਕਿ ਜਿਹੜੀਆਂ ਹੋਰਨਾਂ ਕੋਲ ਨਹੀਂ ਸਨ। ਮੈਂ ਵਿੱਦਿਆ ਹਾਸਲ ਕਰਨ ਯੋਗ ਸਾਂ ਅਤੇ ਇੱਕ ਡਾਕਟਰ ਬਣ ਸਕਦੀ ਸਾਂ, ਜਿਸਦਾ ਖਾਬ ਵੀ ਹਜ਼ਾਰਾਂ ਕੁੜੀਆਂ ਲਈ ਸੰਭਵ ਨਹੀਂ। ਮੈਂ ਇਹ ਵਿਖਾਉਣਾ ਚਾਹਿਆ ਕਿ ਮੈਂ ਕਿੱਥੇ ਅਤੇ ਕਿੰਝ ਪਲੀ ਵਧੀ ਅਤੇ ਕਿਸ ਚੀਜ਼ ਨੇ ਮੈਨੂੰ ਵੱਖਰਾ ਸੋਚਣ ਲਾਇਆ। ਕਿਸ ਨੇ ਮੈਨੂੰ ਆਪਣੇ ਕੰਮਾਂ ਨੂੰ ਵੱਖਰੇ ਢੰਗ ਨਾਲ ਕਰਨ ਲਗਾਇਆ। ਦੂਜੀਆਂ ਔਰਤਾਂ ਨੂੰ ਪ੍ਰੇਰਣਾ ਦੇਣੀ, ਇਹ ਸੋਚ ਦੇਣੀ ਜਰੂਰੀ ਹੈ ਕਿ ਉਹ ਇਸ ਦਮਨਕਾਰੀ ਪ੍ਰਣਾਲੀ ਖਿਲਾਫ਼ ਸਿਰ ਚੁੱਕ ਸਕਣ, ਲੜ ਸਕਣ, ਜਿਸ ਵਿੱਚ ਮੈਂ ਪਲੀ ਵਧੀ ਅਤੇ ਜਿਹੜਾ ਕਿ ਉਨ੍ਹਾਂ ਲਈ ਅਜੇ ਵੀ ਉਸੇ ਤਰ੍ਹਾਂ ਹੀ ਜਾਰੀ ਹੈ। ਸੱਚ ਬੋਲਣ ਦਾ ਹੀਆ ਕੀਤਾ। ਮੈਂ ਉਸ ਹਰ ਘਟਨਾ ਦਾ ਪ੍ਰਗਟਾਵਾ ਕੀਤਾ ਜਿਹੜੀ ਮੇਰੀ ਜ਼ਿੰਦਗੀ 'ਚ ਵਾਪਰੀ। ਆਮ ਤੌਰ ਤੇ ਕਿਸੇ ਪਰਿਵਾਰ ਦੇ ਮਰਦ ਵੱਲੋਂ ਉਸ ਪਰਿਵਾਰ ਦੀ ਨਾਰੀ ਦਾ ਬਲਾਤਕਾਰ ਜਾਂ ਇਸ ਦੀ ਕੋਸ਼ਿਸ਼ ਜਿਹੀ ਘਟਨਾ ਬਾਰੇ ਮੂੰਹ ਖੋਲਣਾ ਨਾਰੀ ਲਈ ਵਰਜਿਤ ਹੁੰਦਾ ਹੈ। ਕੁੜੀਆਂ ਭਿਆਨਕ ਤੌਰ ਤੇ ਬਦਨਾਮ ਹੋਣੋਂ ਡਰਦੀਆਂ ਆਪਦੇ ਮੂੰਹ ਤੇ ਤਾਲਾ ਜੜ੍ਹ ਲੈਂਦੀਆਂ ਹਨ। ਲੇਕਿਨਮੈਂ ਆਪਣਾ ਮੂੰਹ ਬੰਦ ਨਹੀਂ ਰੱਖਿਆ। ਮੈਂ ਇਸ ਗੱਲ ਦੀ ਭੋਰਾ ਵੀ ਪਰਵਾਹ ਨਹੀਂ ਕੀਤੀ ਕਿ ਲੋਕ ਮੈਨੂੰ ਜਾਂ ਮੇਰੇ ਪਰਿਵਾਰ ਨੂੰ ਕੀ ਕਹਿਣਗੇ। ਮੈਂ ਇਹ ਚੰਗੀ ਤਰ੍ਹਾਂ ਜਾਣਦੀ ਹਾਂ ਕਿ ਕਈ ਔਰਤਾਂ ਮਹਿਸੂਸ ਕਰਦੀਆਂ ਹਨ ਕਿ ਮੈਂ ਉਹਨਾਂ ਦੀ ਹੀ ਅਣਕਹੀ ਕਹਾਣੀ ਕਹਿ ਰਹੀ ਹਾਂ। ਸਾਨੂੰ ਜੋ ਕਿ ਸ਼ਿਕਾਰ ਔਰਤਾਂ ਹਨ, ਨੂੰ ਜ਼ੋਰ ਜ਼ੋਰ ਚੀਕਣਾ ਚਾਹੀਦਾ ਹੈ। ਸਾਨੂੰ ਸੁਣੇ ਜਾਣ ਦੀ ਬੇਹੱਦ ਲੋੜ ਹੈ। ਸਾਨੂੰ ਉੱਚੀ ਆਵਾਜ਼ ਵਿੱਚ ਵਿਦਰੋਹ ਕਰਨਾ ਚਾਹੀਦਾ ਹੈ। ਸਾਨੂੰ ਬਨੰਣਾਂ ਤੋਂ, ਕੁੱਟ ਮਾਰ ਖਾਣ ਤੋਂ ਅਤੇ ਡਰਨ ਤੋਂ ਹੁਣ ਇਨਕਾਰੀ ਹੋਣਾ ਚਾਹੀਦਾ ਹੈ।

ਜੇਕਰ ਔਰਤਾਂ ਆਪਣੇ ਆਪ ਨੂੰ ਇਸ ਸ਼ਰਮਨਾਕ ਪਿਤਾ ਪੁਰਖੀ ਅਤੇ ਦਮਨਕਾਰੀ ਧਾਰਮਿਕ ਪ੍ਰਣਾਲੀ ਤੋਂ ਦਮਨ ਹੋਣੋਂ ਨਹੀਂ ਬਚਾਉਂਦੀਆਂ ਤਾਂ ਲਾਹਣਤ ਹੈ ਅਜਿਹੀਆਂ ਔਰਤਾਂ ਤੇ! ਲਾਹਣਤ ਹੈ ਸਾਡੇ ਤੇ ਜਿਹੜਾ ਵਿਰੋਧ ਨਹੀਂ ਕਰਦੇ, ਉਸ ਪ੍ਰਣਾਲੀ ਖਿਲਾਫ਼ ਨਹੀਂ ਲੜਦੇ ਜਿਸਨੇ ਅਜਿਹੀ ਸੱਭਿਅਤਾ ਨੂੰ ਜਾਰੀ ਰੱਖਣ ਦੀ ਮਾਨਤਾ ਦਿੱਤੀ ਹੋਈ ਹੈ ਜਿਸਦਾ ਸਿੱਧਾ ਅਸਰ ਸਾਡੇ ਬੱਚਿਆਂ 'ਤੇ ਪਏਗਾ।

ਮੇਰੀ ਕਹਾਣੀ ਕੋਈ ਨਿਵੇਕਲੀ ਨਹੀਂ । ਬਦਕਿਸਮਤੀ ਨਾਲ, ਮੇਰੇ ਤਜ਼ਰਬੇ ਲੱਖਾਂ ਹੀ ਸਹਿ ਭੋਗਣਾਂ ਵੱਲੋਂ ਸਾਂਝੇ ਕੀਤੇ ਗਏ ਹਨ। ਮੇਰੀਆਂ ਕਿਤਾਬਾਂ ਵਿੱਚ ਮੈਂ ਆਪਣੇ ਲਈ ਰੋਈ ਕੁਰਲਾਈ ਹਾਂ। ਮੈਂ ਆਪਣੀਆਂ ਹਜ਼ਾਰਾਂ ਲੱਖਾਂ ਸਾਥਣਾਂ ਲਈ ਵੀ ਚੀਕੀ ਹਾਂ ਜਿਹੜੀਆਂ ਕਿ ਰਚਨਾਤਮਕ ਜ਼ਿੰਦਗੀ ਜਿਉਣ ਦੇ ਕਾਬਿਲ ਨਹੀਂ ਰਹੀਆਂ, ਜਿਸਦੇ ਕਿ ਉਹ ਬੇਸ਼ਕ ਕਾਬਿਲ ਸਨ, ਜਿਸਦੇ ਉੱਤੇ ਉਨ੍ਹਾਂ ਦਾ ਯਕੀਨਨ ਅਧਿਕਾਰ ਸੀ।

ਮੈਂ ਹੁਣ ਇਕੱਲਿਆਂ ਹੀ ਚੀਕਦੀ, ਅਤੇ ਇਸ ਕਰਕੇ ਹੀ ਮੈਂ ਸੰਤਾਪ ਵੀ ਹੰਢਾ ਰਹੀ ਹਾਂ। ਮੈਨੂੰ ਆਪਣੇ ਹੀ ਮੁਲਕ 'ਚੋਂ ਬਾਹਰ ਕੱਢ ਦਿੱਤਾ ਗਿਆ ਹੈ। ਮੈਨੂੰ ਸੰਸਾਰ ਦਾ ਉਹ ਭੋਏਂ ਟੁਕੜਾ ਜਿੱਥੇ ਕਿ ਮੈਂ ਜੰਮੀ ਪਲੀ, ਜਿੱਥੇ ਰਹਿਣ ਦੇ ਕਾਬਿਲ ਹੁੰਦੇ ਹੋਏ ਵੀ ਮੈਨੂੰ ਪੱਛਮ

*.....ਬਾਕੀ ਸਫ਼ਾ 24 'ਤੇ*





# ਔਰਤਾਂ ਦੀਆਂ ਸੈਕਸ ਸਮੱਸਿਆਵਾਂ

ਡਾ.ਸ਼ਿਆਮ ਸੁੰਦਰ ਦੀਪਤੀ

ਆਮ ਤੌਰ ਤੇ ਇਹ ਧਾਰਨਾ ਪ੍ਰਚਲਿਤ ਹੈ ਕਿ ਸੈਕਸ ਦੇ ਵਿਕਾਰ ਜਾਂ ਸਮੱਸਿਆਵਾਂ ਸਿਰਫ਼ ਮਰਦਾਂ ਦੀਆਂ ਹੁਨ, ਔਰਤਾਂ ਦੀਆਂ ਨਹੀਂ। ਬਾਜ਼ਾਰੀ ਇਸ਼ਤਿਹਾਰ ਵੀ ਇਸ ਗੱਲ ਦੀ ਹੀ ਪੁਸ਼ਟੀ ਕਰਦੇ ਹਨ। ਜਿੱਥੇ ਇਹ ਦਰਸਾਇਆ ਹੁੰਦਾ ਹੈ-ਸੈਕਸ, ਤਾਕਤ ਤੇ ਜਵਾਨੀ, ਸੁਹਾਗ ਰਾਤ ਦਾ ਆਨੰਦ, ਬੀਵੀ ਤੋਂ ਨਿਰਾਸ਼ ਕਿਉਂ? ਕਹਿਣ ਦਾ ਮਤਲਬ ਹੈ ਕਿ ਸੈਕਸ ਪੁਰਸ਼ ਦਾ ਕਾਰਜ ਹੈ ਤੇ ਔਰਤ ਚੁੱਪ ਚੁਪੀਤੀ, ਗੈਰ-ਸਰਗਰਮ ਪਾਤਰ ਹੈ। ਇਸ ਧਾਰਨਾ ਦਾ ਪਿਛੋਕੜ ਇਹ ਵੀ ਹੋ ਸਕਦਾ ਹੈ ਕਿ ਆਮ ਜ਼ਿੰਦਗੀ ਵਿੱਚ, ਸਹਿਜ ਤੇ ਕੁਦਰਤੀ ਪ੍ਰਕ੍ਰਿਆ ਵਿੱਚ ਪੁਰਸ਼ ਵੱਧ ਸਰਗਰਮੀ ਨਾਲ ਪੇਸ਼ ਆਉਂਦਾ ਹੈ ਤੇ ਔਰਤਾਂ ਦੀ ਹਾਜਰੀ ਖ਼ਾਮੋਸ਼ ਦਿਸਦੀ ਹੈ ਪਰ ਵਿਗਿਆਨਕ ਜਾਣਕਾਰੀ ਦੇ ਪਹਿਲੂ ਤੋਂ, ਸੈਕਸ ਅੰਗਾਂ ਦੀ ਬਣਤਰ ਤੇ ਕਾਰਜ ਪ੍ਰਣਾਲੀ ਦੀ ਜਾਣਕਾਰੀ ਇਹ ਦਰਸਾਉਂਦੀ ਹੈ ਕਿ ਔਰਤਾਂ ਪ੍ਰਤੀ ਇਹ ਧਾਰਨਾ ਗ਼ਲਤ ਹੈ। ਆਪਣੇ ਸੈਕਸ ਪ੍ਰਤੀ ਉਤਾਰ-ਚੜ੍ਹਾਵਾਂ ਦਾ ਇਜ਼ਹਾਰ ਨਾ ਕਰਨਾ, ਉਸ ਦੀ ਸਮਾਜਿਕ ਸਿਖ਼ਲਾਈ ਦਾ ਹਿੱਸਾ ਹੈ। ਸੈਕਸ ਉਤੇਜਨਾ ਅਤੇ ਪ੍ਰਕ੍ਰਿਆ ਵਿੱਚ ਹਾਰਮੋਨਜ਼ ਤੇ ਤੰਤੂ ਪ੍ਰਣਾਲੀ ਦਾ ਦਬਾਅ ਅਤੇ ਪ੍ਰਭਾਵ ਹੈ। ਇਹਨਾਂ ਪ੍ਰਭਾਵਾਂ ਹੇਠ ਸੈਕਸ ਦੇ ਜੋ ਵੱਖ-ਵੱਖ ਪੜਾਅ ਸਾਹਮਣੇ ਆਉਂਦੇ ਹਨ, ਉਹ ਦੋਹਾਂ ਵਿਅਕਤੀਆਂ (ਮਰਦ ਅਤੇ ਔਰਤ) ਵਿੱਚ ਵਾਪਰਦੇ ਹਨ ਪਰ ਆਮ ਤੌਰ ਤੇ ਔਰਤ ਵਿੱਚ ਵਾਪਰਨ ਵਾਲੀਆਂ ਸਥਿਤੀਆਂ ਨੂੰ ਕੋਈ ਤਰਜੀਹ ਨਹੀਂ ਦਿੱਤੀ ਜਾਂਦੀ। ਸੈਕਸ ਪ੍ਰਕ੍ਰਿਆ ਵਿੱਚ ਸ਼ਾਮਲ ਹੋਣ ਲਈ, ਔਰਤ ਦੀ ਰਜ਼ਾਮੰਦੀ ਲਾਜ਼ਮੀ ਨਹੀਂ ਸਮਝੀ ਜਾਂਦੀ। ਦੂਸਰੇ ਪਾਸੇ, ਕੀ ਅਸੀਂ ਆਪਣੇ ਸਮਾਜ ਵਿੱਚ ਇਸ ਖ਼ਿਆਲ ਬਾਰੇ ਸੋਚ ਸਕਦੇ ਹਾਂ ਕਿ ਸੈਕਸ ਲਈ ਔਰਤ ਵੀ ਪਹਿਲ ਕਰੇ? ਕਿਸੇ ਹੋਰ ਨਾਲ ਤਾਂ ਕੀ, ਆਪਣੇ ਪਤੀ ਨਾਲ ਵੀ? ਸ਼ਾਇਦ ਨਹੀਂ। ਜੇ ਕੋਈ ਉਦਾਹਰਣ ਹੋਵੇਗੀ ਤਾਂ ਉਹ ਨਿਵੇਕਲੀ ਹੀ ਹੋਵੇਗੀ, ਇੱਕ ਅੱਤਕਥਨੀ ਵਾਂਗ ਤੇ ਉਸ ਨੂੰ ਨਾਕਾਰਤਮਕ ਨਜ਼ਰੀਏ ਤੋਂ ਵੇਖਿਆ ਜਾਵੇਗਾ।

ਜੇਕਰ ਔਰਤਾਂ ਨਾਲ ਸੈਕਸ ਦੀਆਂ ਸਮੱਸਿਆਵਾਂ ਬਾਰੇ ਗੱਲ ਸਮਝੀ ਜਾਂ ਕੀਤੀ ਜਾਵੇ ਤਾਂ ਉਹ ਹੈ, ਸਫ਼ੈਦ ਪਾਣੀ ਪੈਣਾ (ਲਕੋਰੀਆ), ਸੈਕਸ ਅੰਗਾਂ ਵਿੱਚ ਖ਼ਾਰਿਸ਼ ਜਾਂ ਮਾਹਵਾਰੀ ਦੌਰਾਨ ਦਰਦ। ਇਹਨਾਂ ਸਮੱਸਿਆਵਾਂ ਨੂੰ ਤਦ ਹੀ ਗੌਲਿਆ ਜਾਂਦਾ ਹੈ ਜਦੋਂ ਪੁਰਸ਼ ਨੂੰ ਔਰਤ ਨਾਲ ਸੈਕਸ ਸਬੰਧ ਸਥਾਪਿਤ ਕਰਨ ਵਿੱਚ ਔਖ਼ ਹੁੰਦੀ ਹੈ। ਜਦੋਂ ਔਰਤ ਸੈਕਸ ਪ੍ਰਕ੍ਰਿਆ ਵਿੱਚ ਅਸੁਖ਼ਾਵਾਂਪਣ ਮਹਿਸੂਸ ਕਰਦੀ ਹੈ ਤਾਂ ਦਰਦ ਤੇ ਟੀਸ ਨਾਲ ਵਿਲਕਦੀ ਹੈ। ਉਸ ਦੀ ਸਰੀਰਕ ਪੀੜ ਕਰਕੇ, ਕੋਈ ਇਲਾਜ ਵਗ਼ੈਰਾ ਹੁੰਦਾ ਹੈ ਜਦੋਂ ਕਿ ਸੈਕਸ ਦੀ ਪ੍ਰਕ੍ਰਿਆ ਦਾ ਬਹੁਤ ਵੱਡਾ ਮਾਨਸਿਕ ਤੇ ਸਮਾਜਿਕ ਵੀ ਹੈ।

ਸੈਕਸ ਅੰਗਾਂ ਦੀਆਂ ਜੀਵਾਣੂ-ਰੋਗਾਣੂ ਸਬੰਧਤ ਬਿਮਾਰੀਆਂ ਤੋਂ ਇਲਾਵਾ, ਜੋ ਮਾਨਸਿਕ ਸਮੱਸਿਆਵਾਂ, ਮਰਦ ਔਰਤ ਦੀ ਸੈਕਸ ਪ੍ਰਕ੍ਰਿਆ ਵਿੱਚ ਔਖ਼ ਪੈਦਾ ਕਰਦੀਆਂ ਹਨ, ਔਰਤ ਦੇ ਸੈਕਸ ਅੰਗਾਂ ਦੀਆਂ ਕੁਝ ਸਮੱਸਿਆਵਾਂ ਇਹ ਹਨ :

**1. ਯੋਨੀ ਕਸਾਅ :** ਯੋਨੀ ਕਸਾਅ ਉਹ ਪ੍ਰਕ੍ਰਿਆ ਹੈ ਜੋ ਔਰਤਾਂ ਵਿੱਚ ਸੰਭੋਗ ਵੇਲੇ ਵੈਸੇ ਕੁਦਰਤੀ ਤੌਰ ਤੇ ਵਾਪਰਦੀ ਹੈ। ਇਸ ਸਥਿਤੀ ਦਾ ਕੁਦਰਤੀ ਕਾਰਜ ਲਿੰਗ ਨੂੰ ਕਸਣਾ ਹੈ ਤਾਂ ਜੋ ਸੰਭੋਗ ਦੀ ਪ੍ਰਕ੍ਰਿਆ ਠੀਕ ਢੰਗ ਨਾਲ ਨੇਪਰੇ ਚੜ੍ਹ ਸਕੇ। ਇਸ ਪ੍ਰਕ੍ਰਿਆ ਦੌਰਾਨ ਔਰਤ ਦੀ ਯੋਨੀ ਦਾ ਪਹਿਲਾ ਤਿਹਾਈ ਹਿੱਸਾ ਲਿੰਗ ਉੱਪਰ ਕਸਾਅ ਪਾਉਂਦਾ ਹੈ ਤੇ ਅਗਲਾ ਦੋ ਤਿਹਾਈ ਹਿੱਸਾ ਫੈਲਦਾ ਹੈ, ਜਿਸ ਵਿੱਚ ਵੀਰਜ ਜਾਂਦਾ ਹੈ ਪਰ ਕਈ ਔਰਤਾਂ ਵਿੱਚ ਸੰਭੋਗ ਦੀ ਪ੍ਰਕ੍ਰਿਆ ਸ਼ੁਰੂ ਹੋਣ ਤੋਂ ਪਹਿਲਾਂ ਜਾਂ ਸੰਭੋਗ ਦੀ ਤਿਆਰੀ ਦੌਰਾਨ ਹੀ ਕਸਾਅ ਪੈ ਜਾਂਦਾ ਹੈ । ਜਿਸ ਦੇ ਨਤੀਜੇ ਵਜੋਂ ਪੁਰਸ਼ ਦਾ ਲਿੰਗ ਯੋਨੀ ਵਿੱਚ ਦਾਖ਼ਲ ਹੋਣ ਤੋਂ ਅਸਮਰਥ ਹੋ ਜਾਂਦਾ ਹੈ। ਇਸ ਦਾ ਸੈਕਸ ਪ੍ਰਕ੍ਰਿਆ ਜਾਂ ਸੰਭੋਗ ਮੰਤਵ (ਮਾਨਸਿਕ ਸੰਤੁਸ਼ਟੀ ਜਾਂ ਸੰਤਾਨ ਪ੍ਰਾਪਤੀ) ਪੂਰਾ ਨਹੀਂ ਹੁੰਦਾ।

ਆਮ ਤੌਰ ਤੇ ਦੇਖਣ ਵਿੱਚ ਆਇਆ ਹੈ ਕਿ ਅਜਿਹੀ ਸਥਿਤੀ ਔਰਤ ਦੇ ਮਨ ਵਿੱਚ ਸੈਕਸ ਪ੍ਰਤੀ ਪੈਦਾ ਹੋਏ ਡਰ ਕਾਰਣ ਹੁੰਦੀ ਹੈ। ਸੈਕਸ ਬਾਰੇ ਉਸ ਦੀ ਜਾਣਕਾਰੀ ਜਾਂ ਸੈਕਸ ਸਬੰਧੀ ਕੋਈ ਮਾੜੀ ਘਟਨਾ ਦਾ ਵਾਪਰਨਾ ਆਦਿ ਦੇ ਪਏ ਪ੍ਰਭਾਵਾਂ ਕਾਰਣ, ਔਰਤ ਦੀ ਅਜਿਹੀ ਮਨੋਸਥਿਤੀ ਬਣਦੀ ਹੈ। ਅੱਜ-ਕੱਲ੍ਹ ਅਖ਼ਬਾਰਾਂ ਅਤੇ ਮੀਡੀਆ ਵੱਲੋਂ ਔਰਤਾਂ ਨਾਲ ਛੇੜ ਛਾੜ ਅਤੇ ਬਲਾਤਕਾਰ ਵਰਗੀਆਂ ਘਟਨਾਵਾਂ ਨੂੰ ਕਾਫ਼ੀ ਜ਼ੋਰ ਨਾਲ ਪ੍ਰਚਾਰਨਾ ਵੀ ਔਰਤ ਦੀ ਮਾਨਸਿਕਤਾ ਨੂੰ ਸੱਟ ਪਹੁੰਚਾਉਂਦਾ ਹੈ ਤੇ ਜੇਕਰ ਅਜਿਹਾ ਕੁਝ ਕਿਸੇ ਨਾਲ ਨਿੱਜੀ ਤੌਰ ਤੇ ਵਾਪਰ ਜਾਵੇ ਤਾਂ ਇਹ ਉਮਰ ਭਰ ਦਾ ਦੁੱਖ਼ ਹੋ ਜਾਂਦਾ ਹੈ। ਇਸੇ ਤਰ੍ਹਾਂ ਪਰਿਵਾਰ ਵਿੱਚ, ਵਿਆਹ ਜੀਵਨ ਦੌਰਾਨ, ਸੈਕਸ ਦੇ ਮਾੜੇ ਤਜਰਬੇ ਨਾਲ ਘਰ ਮੁੜ ਆਉਣਾ ਜਾਂ ਕਿਸੇ ਸਹੇਲੀ ਵੱਲੋਂ ਵਿਆਹ ਦੇ ਸ਼ੁਰੂਆਤੀ ਦਿਨਾਂ ਵਿੱਚ ਮਾੜੇ ਤਜਰਬੇ ਸਾਂਝੇ ਕਰਨ ਨਾਲ, ਔਰਤ ਦੇ ਮਨ ਦੀ ਸਥਿਤੀ ਡੋਲ ਜਾਂਦੀ ਹੈ। ਅਜਿਹੀ ਸਥਿਤੀ ਨੂੰ ਪਤੀ ਵੱਲੋਂ ਜਾਨਣਾ ਚਾਹੀਦਾ ਹੈ। ਜੇਕਰ ਕੋਈ ਪੁਰਸ਼ ਇਸ ਸਥਿਤੀ ਨੂੰ ਸਮਝੇ ਬਗ਼ੈਰ ਜਬਰਦਸਤੀ ਕਰਦਾ ਹੈ ਤਾਂ ਸਿੱਟਾ ਸਗੋਂ ਮਾੜਾ ਹੀ ਨਿਕਲਦਾ ਹੈ ਜਦੋਂ ਕਿ ਇਸ ਨਾਲ ਯੋਨੀ ਵਿੱਚ ਜਖ਼ਮ ਵੀ ਹੋ ਸਕਦਾ ਹੈ। ਪਿਆਰ ਤੇ ਧੀਰਜ ਹੀ ਇਸ ਦਾ ਸਹੀ ਇਲਾਜ ਹੈ ਨਾਂ ਕਿ ਬੇਸਮਝੀ ਨਾਲ ਕੀਤਾ ਗਿਆ ਜਬਰੀ ਸੈਕਸ ਪਰ ਸਾਡੇ ਸਮਾਜਿਕ ਵਰਤਾਰੇ ਵਿੱਚ, ਜੋ ਸੈਕਸ ਪ੍ਰਤੀ ਸਮਝ ਹੈ, ਉਸ ਵਿੱਚ ਇਸ ਗੱਲ ਦੀ ਘਾਟ ਹੈ। ਜੇਕਰ ਇਸ ਤਰ੍ਹਾਂ ਦੀ ਘਟਨਾ ਵਾਪਰਦੀ ਹੈ ਤਾਂ ਸਿੱਟੇ ਵਜੋਂ ਲੜਕੀ ਨੂੰ ਹੀ ਦੋਸ਼ੀ ਠਹਿਰਾ ਕੇ ਤਲਾਕ ਤੱਕ ਗੱਲ ਪਹੁੰਚ ਜਾਣ ਦੀ ਸੰਭਾਵਨਾ ਹੁੰਦੀ ਹੈ।

**2. ਠੰਢਾਪਨ :** ਇਹ ਔਰਤ ਦੀ ਸਥਿਤੀ ਦਾ ਇੱਕ ਹੋਰ ਪ੍ਰਗਟਾਵਾ ਹੈ ਜਦੋਂ ਉਹ ਮਾਨਸਿਕ ਤੌਰ ਤੇ ਸੈਕਸ ਪ੍ਰਕ੍ਰਿਆ ਦਾ ਹਿੱਸਾ ਨਹੀਂ ਬਣਦੀ। ਇਹ ਨਾਮਰਦਗੀ ਜਾਂ ਪੁਰਸ਼ਾਂ ਵਿੱਚ ਅਕੜਾਅ ਦੀ ਸਮੱਸਿਆ ਦੇ ਸਮਤੁੱਲ ਹੈ ਪਰ ਇਸ ਦਾ ਇੱਕ ਪਹਿਲੂ ਇਹ ਹੈ ਕਿ ਔਰਤ ਸੈਕਸ ਪ੍ਰਕ੍ਰਿਆ ਦੌਰਾਨ ਉਤਰਾਅ ਚੜ੍ਹਾਅ ਵੀ ਮਹਿਸੂਸ ਨਹੀਂ ਕਰਦੀ। ਉਹ ਇਸ ਪ੍ਰਕ੍ਰਿਆ ਨੂੰ ਵਿਹਾਰਕ ਜ਼ਿੰਮੇਵਾਰੀ ਵਜੋਂ ਨਿਭਾਉਂਦੀ ਹੈ। ਪੁਰਸ਼ ਨੂੰ ਬਹੁਤੀ ਵਾਰੀ ਇਸ ਠੰਡੇਪਨ ਦਾ ਅਹਿਸਾਸ ਹੁੰਦਾ ਹੀ ਨਹੀਂ ਤੇ ਇਸ ਨਾਲ ਸਗੋਂ ਸਥਿਤੀ ਤੇ ਹੋਰ ਭੈੜਾ ਅਸਰ ਪੈਂਦਾ ਹੈ। ਕਈ ਵਾਰ ਔਰਤ ਆਪਣੀਆਂ ਲੱਤਾਂ ਨੂੰ ਯੋਨੀ ਨਾਲ ਆਰਜੀ ਤੌਰ ਤੇ ਕਸ ਲੈਂਦੀ ਹੈ ਤੇ ਇਸ ਪ੍ਰਕ੍ਰਿਆ ਵਿੱਚ ਹਿੱਸਾ ਨਾ ਲੈਣ ਦਾ ਸੁਨੇਹਾ ਦਿੰਦੀ ਹੈ ਪਰ

ਜੇਕਰ ਕੋਈ ਇਸ ਸਥਿਤੀ ਤੋਂ ਕੁਝ ਨਾ ਸਮਝੇ ਤਾਂ ਉਹ ਆਪਣਾ ਪਤਨੀ ਧਰਮ ਨਿਭਾਉਂਦੀ ਜਰੂਰ ਹੈ ਪਰ ਮਰਦ ਦੀਆਂ ਕ੍ਰਿਆਵਾਂ ਵਿੱਚ ਕੋਈ ਦਿਲਚਸਪੀ ਨਹੀਂ ਲੈਂਦੀ। ਇਸ ਸਥਿਤੀ ਦੇ ਵਾਪਰਨ ਦਾ ਕਾਰਣ ਵੀ ਉਹੀ ਹੈ। ਔਰਤਾਂ ਦੀ ਸੈਕਸ ਪ੍ਰਤੀ ਗੈਰ ਵਿਗਿਆਨਕ ਜਾਣਕਾਰੀ ਅਤੇ ਸਮਾਜ ਵਿੱਚ ਹੋਣ ਵਾਲੇ ਔਰਤ ਨਾਲ ਸੈਕਸ ਪ੍ਰਤੀ ਜੁੜੇ ਦੁਰਵਿਵਹਾਰ। ਇਸ ਤੋਂ ਇਲਾਵਾ ਮਰਦ ਅਤੇ ਔਰਤਾਂ ਦੇ ਸੈਕਸ ਅੰਗਾਂ ਅਤੇ ਸੈਕਸ ਪ੍ਰਕ੍ਰਿਆ ਦੀ ਕੁਦਰਤੀ ਸਮਝ ਨਾ ਹੋਣ ਕਰਕੇ ਵੀ ਇਹ ਸਥਿਤੀ ਪੈਦਾ ਹੋ ਜਾਂਦੀ ਹੈ। ਲਿੰਗ ਦੇ ਅਕੜਾਅ ਤੇ ਅਕਾਰ ਨੂੰ ਦੇਖ਼ ਕੇ ਵੀ ਔਰਤਾਂ ਭੈਅ-ਭੀਤ ਹੋ ਜਾਂਦੀਆਂ ਹਨ ਤੇ ਇਸ ਸਥਿਤੀ ਵਿੱਚ ਚਲੀਆਂ ਜਾਂਦੀਆਂ ਹਨ।

ਪਿਆਰ ਅਤੇ ਸਹੀ ਸਮਝ ਹੀ ਇਸ ਦਾ ਇਲਾਜ ਹਨ ਪਰ ਦੂਸਰੇ ਪਾਸੇ ਸੈਕਸ ਪ੍ਰਤੀ ਧੀਰਜ ਨਾ ਹੋਣਾ, ਪੁਰਸ਼ਾਂ ਵਿੱਚ ਆਮ ਹੈ। ਜੇਕਰ ਕਿਸੇ ਬਿਮਾਰੀ ਜਾਂ ਔਖਿਆਈ ਕਰਕੇ ਔਰਤ ਸੈਕਸ ਲਈ ਮਨ੍ਹਾ ਕਰ ਦਿੰਦੀ ਹੈ ਤਾਂ ਇਹ ਗੱਲ ਆਮ ਹੀ ਹੈ ਕਿ 'ਮੈਂ ਇਸ ਨਾਲ ਵਿਆਹ ਸੈਕਸ ਲਈ ਕੀਤਾ ਹੈ, ਜੇ ਇਸ ਨੇ ਸੈਕਸ ਤੋਂ ਹੀ ਮਨ੍ਹਾ ਕਰਨਾ ਹੈ ਤਾਂ ਕੀ ਮੈਂ ਫਿਰ ਇਸ ਦਾ ਅਚਾਰ ਪਾਉਣਾ ਹੈ।' ਜਿਵੇਂ ਔਰਤ ਸੈਕਸ ਪ੍ਰਕ੍ਰਿਆ ਵਿੱਚ ਇੱਕ ਮਸ਼ੀਨ ਹੋਵੇ ਕਿ ਜਦੋਂ ਵੀ ਪੁਰਸ਼ ਨੂੰ ਲੋੜ ਹੋਵੇ ਹਾਜ਼ਰ ਹੋਣੀ ਚਾਹੀਦੀ ਹੈ।

3. **ਡਾਇਸਪੇਰੀਆਨਾ :** ਇਹ ਸਥਿਤੀ ਔਰਤ ਨਾਲ ਸਬੰਧ ਸਥਾਪਿਤ ਕਰਨ ਤੋਂ ਬਾਅਦ ਸੈਕਸ ਪ੍ਰਕ੍ਰਿਆ ਦੌਰਾਨ ਦਰਦ ਦੀ ਹੈ। ਇਸ ਦੇ ਸਰੀਰਕ ਕਾਰਣ ਵੀ ਹੋ ਸਕਦੇ ਹਨ ਜਿਵੇਂ ਯੋਨੀ ਵਿੱਚ ਜਖ਼ਮ, ਕੋਈ ਬਿਮਾਰੀ, ਯੋਨੀ ਦਾ ਜਮਾਂਦਰੂ ਤੌਰ ਤੇ ਛੋਟੇ ਆਕਾਰ ਦਾ ਜਾਂ ਹੋਰ ਬਣਤਰ ਵਿੱਚ ਨੁਕਸ ਹੋਣਾ ਜਾਂ ਪਹਿਲੇ ਹਿੱਸੇ ਵਿੱਚ ਵੱਧ ਕਸਾਅ ਹੋ ਜਾਣਾ ਆਦਿ ਤੋਂ ਇਲਾਵਾ ਇਹ ਸਥਿਤੀ ਮਾਨਸਿਕਤਾ ਦਾ ਪ੍ਰਗਟਾਵਾ ਵੀ ਹੋ ਸਕਦੀ ਹੈ। ਜਦੋਂ ਔਰਤ ਸੈਕਸ ਪ੍ਰਕ੍ਰਿਆ ਵਿੱਚ ਸ਼ਾਮਲ ਨਹੀਂ ਹੋਣਾ ਚਾਹੁੰਦੀ, ਉਸ ਦੇ ਮਨ ਵਿੱਚ ਡਰ ਹੈ ਜਾਂ ਉਸ ਦੀ ਮਾਨਸਿਕ ਸਥਿਤੀ ਉੱਪਰ ਕਿਸੇ ਭੈੜੀ ਘਟਨਾ ਦਾ ਪਰਛਾਵਾਂ ਹੈ ਤਾਂ ਉਹ ਸੈਕਸ ਪ੍ਰਕ੍ਰਿਆ ਵਿੱਚ ਦਰਦ ਜ਼ਾਹਿਰ ਕਰਦੀ ਹੈ ਤਾਂ ਜੋ ਇਸ ਤੋਂ ਛੁਟਕਾਰਾ ਮਿਲ ਸਕੇ।

4. **ਸੈਕਸ ਸਮੱਸਿਆਵਾਂ ਨਾਲ ਜੁੜੇ ਨਿਰੋਲ ਮਾਨਸਿਕ ਪ੍ਰਗਟਾਵੇ :** ਸੈਕਸ ਮਨੁੱਖੀ ਧਰਾਤਲ ਉੱਤੇ ਸਰੀਰਕ, ਮਾਨਸਿਕ ਅਤੇ ਸਮਾਜਿਕ ਵਰਤਾਰਾ ਹੈ। ਸਮਾਜਿਕ ਸਿਖ਼ਲਾਈ ਦਾ ਹੀ ਨਤੀਜਾ ਹੈ ਕਿ ਔਰਤਾਂ ਇਸ ਸਰੀਰਕ ਅਤੇ ਮਾਨਸਿਕ ਕਾਰਜ ਨੂੰ ਸਹੀ ਢੰਗ ਨਾਲ ਨਹੀਂ ਨਿਭਾ ਪਾਉਂਦੀਆਂ। ਇਹ ਵੀ ਸਮਾਜਿਕ ਸਿਖ਼ਲਾਈ ਦਾ ਹੀ ਸਿੱਟਾ ਹੈ ਕਿ ਪੁਰਸ਼ਾਂ ਦੀ ਸੋਚ ਵਿੱਚ, ਔਰਤਾਂ ਦੇ ਸੈਕਸ ਸੁਭਾਅ ਬਾਰੇ ਵਿਗਿਆਨਕ ਸਮਝ ਨਹੀਂ ਹੈ ਜਾਂ ਨਾਂਹ-ਪੱਖੀ ਹੈ। ਜੇਕਰ ਔਰਤ ਸੈਕਸ ਪ੍ਰਕ੍ਰਿਆ ਵਿੱਚ ਖ਼ਾਮੋਸ਼ ਰਹਿੰਦੀ ਹੈ ਤਾਂ ਉਸ ਨੂੰ 'ਠੰਡੇਪਨ' ਦਾ ਨਾਂ ਦਿੱਤਾ ਜਾਂਦਾ ਹੈ ਤੇ ਜੇਕਰ ਸਰਗਰਮ ਪਾਤਰ ਬਣਨ ਦੀ ਕੋਸ਼ਿਸ਼ ਕਰਦੀ ਹੈ ਤਾਂ 'ਚਲਿੱਤਰ ਕਰਨਾ' ਕਿਹਾ ਜਾਂਦਾ ਹੈ। ਭਾਵ ਇਹ ਕਿ ਔਰਤ ਦੀ ਸੈਕਸ ਜਰੂਰਤ ਨੂੰ ਸਹਿਜਤਾ ਨਾਲ ਨਹੀਂ ਲਿਆ ਜਾਂਦਾ। ਸੈਕਸ ਪ੍ਰਤੀ ਪਹਿਲ ਕਰਨ ਦੇ ਨਜ਼ਰੀਏ ਤੋਂ, ਉਸ ਦੇ ਪਿਛੋਕੜ ਨੂੰ ਸਮਝਣਾ ਚਾਹੀਦਾ ਹੈ। ਦਰਅਸਲ ਬਚਪਨ ਤੋਂ ਹੀ ਔਰਤ ਨੂੰ ਜਿਸ ਤਰ੍ਹਾਂ ਵਿਕਸਿਤ ਕੀਤਾ ਜਾਂਦਾ ਹੈ, ਜਿਸ ਤਰ੍ਹਾਂ ਟੀਕਾ-ਟਿੱਪਣੀਆਂ ਹੁੰਦੀਆਂ ਹਨ ਜਾਂ ਜਿਸ ਤਰ੍ਹਾਂ ਦੀ ਸਿਖ਼ਲਾਈ ਹੁੰਦੀ ਹੈ ਤੇ ਜਾਂ ਫਿਰ ਉਸ ਦਾ ਸਮਾਜਿਕ ਵਾਤਾਵਰਨ ਨਾਲ ਵਾਸਤਾ ਪੈਂਦਾ ਹੈ, ਉਸ ਨੂੰ ਸੈਕਸ ਪ੍ਰਤੀ ਖਿੱਚ ਘੱਟ ਹੀ ਹੁੰਦੀ ਹੈ। ਬਚਪਨ ਵਿੱਚ ਦੋ ਤਿੰਨ ਸਾਲ ਦੀ ਉਮਰੇ ਹੀ ਮੁੰਡਾ ਨੰਗਾ ਘੁੰਮ ਸਕਦਾ ਹੈ ਪਰ ਬੱਚੀ ਨਹੀਂ। ਵੱਡੇ ਹੁੰਦਿਆਂ ਇਕੱਲੇ ਘਰੋਂ ਨਾ ਜਾਣਾ, ਸਮੇਂ ਸਿਰ ਘਰ ਪਰਤ ਆਉਣਾ, 14-15 ਸਾਲ ਦੀ ਲੜਕੀ ਨਾਲ ਛੋਟੇ ਭਰਾ ਨੂੰ ਭੇਜਣਾ, ਉਸ ਨੂੰ ਇਹ ਅਚੇਤ ਸੁਨੇਹਾ ਦਿੰਦੇ ਹਨ ਕਿ ਤੇਰੇ ਨਾਲ ਕੋਈ ਸੈਕਸ ਸਬੰਧੀ ਕੋਈ ਅਸੁਖ਼ਾਵੀਂ ਘਟਨਾ ਵਾਪਰ ਸਕਦੀ ਹੈ। ਇਸ ਲਈ ਉਹ ਸੈਕਸ ਨੂੰ ਇੱਕ ਗ਼ੈਰ ਕੁਦਰਤੀ, ਔਖ਼ਾ, ਇੱਕ ਲੱਦੇ ਹੋਏ ਭਾਰ ਮੁਤਾਬਕ ਲੈਂਦੀ ਹੈ।

ਸੈਕਸ ਨੂੰ ਸਿਰਫ਼ ਮਰਦਾਂ ਦੀ ਲੋੜ ਸਮਝਣ ਦਾ ਇੱਕ ਹੋਰ ਪਹਿਲੂ ਇਸ ਗੱਲ ਤੋਂ ਪ੍ਰਗਟ ਹੁੰਦਾ ਹੈ ਕਿ ਮਰਦ ਆਪਣੀ ਇਸ ਜਰੂਰਤ ਲਈ ਵੇਸਵਾਵਾਂ ਕੋਲ ਜਾਂਦਾ ਹੈ। ਕੀ ਇਸ ਦੇ ਉਲਟ ਸੋਚਿਆ ਜਾ ਸਕਦਾ ਹੈ? ਨਹੀਂ, ਇਸ ਤਰੀਕੇ ਨਾਲ ਸਮਾਜ ਪੁਰਸ਼ਾਂ ਦੀ ਲੋੜ ਨੂੰ ਸਿੱਧੇ ਅਸਿੱਧੇ ਤਰੀਕੇ ਨਾਲ ਪ੍ਰਵਾਨਗੀ ਦਿੰਦਾ ਹੈ। ਇਸ ਪਰਿਪੇਖ਼ ਵਿੱਚ ਔਰਤਾਂ ਦੀ ਮੰਦਭਾਗੀ ਹਾਲਤ ਇਤਿਹਾਸਕ ਸ਼ੋਸ਼ਣ ਨਾਲ ਜੋੜ ਕੇ ਵੇਖਿਆ ਜਾ ਸਕਦਾ ਹੈ। ਉਹਨਾਂ ਦਾ ਪਤੀ ਵਰਤਾ ਹੋਣਾ (ਇੱਕ ਮਰਦ ਨਾਲ ਬੱਝ ਕੇ ਰਹਿਣਾ, ਭਾਵੇਂ ਇਹ ਠੀਕ ਹੈ ਪਰ ਲਾਗੂ ਸਿਰਫ਼ ਔਰਤਾਂ ਤੇ ਹੀ ਕਿਉਂ?), ਪਤੀ ਨੂੰ ਪ੍ਰਮੇਸ਼ਵਰ ਸਮਝਣਾ (ਉਸ ਦੀ ਖ਼ੁਸ਼ੀ ਵਿੱਚ ਖ਼ੁਸ਼ ਰਹਿਣਾ), ਘਰ ਤੋਂ ਬਾਹਰ ਨਾ ਜਾਣਾ ਤੇ ਪਰਦਾ ਕਰਨਾ ਆਦਿ। ਕੁੱਲ ਮਿਲਾ ਕੇ ਇਹ ਸਾਰਾ ਸਮਾਜਿਕ ਵਰਤਾਰਾ ਔਰਤ ਦੀ ਸੈਕਸ ਪ੍ਰਵਿਰਤੀ ਨੂੰ ਦਬਾਉਂਦਾ ਹੈ। ਇਸ ਦਬਾਅ ਦਾ ਪ੍ਰਗਟਾਵਾ ਫਿਰ ਮਾਨਸਿਕ ਰੋਗਾਂ ਵਿੱਚ ਹੁੰਦਾ ਹੈ। ਮਾਨਸਿਕ ਰੋਗਾਂ ਵਿੱਚੋਂ ਉਦਾਸੀ ਜਿੱਥੇ ਔਰਤਾਂ ਵਿੱਚ ਪਹਿਲੇ ਨੰਬਰ ਦਾ ਰੋਗ ਹੈ ਉੱਥੇ ਇਹ ਔਰਤਾਂ ਵਿੱਚ ਪੁਰਸ਼ਾਂ ਨਾਲੋਂ ਦੁੱਗਣੀ ਮਾਤਰਾ ਵਿੱਚ ਹੁੰਦਾ ਹੈ। ਇਸੇ ਤਰ੍ਹਾਂ ਹਿਸਟੀਰੀਆ ਰੋਗ ਕਿਸੇ ਵੇਲੇ ਨਿਰੋਲ ਔਰਤਾਂ ਵਿੱਚ ਪਾਇਆ ਜਾਣ ਵਾਲਾ ਰੋਗ ਮੰਨਿਆ ਜਾਂਦਾ ਸੀ ਤੇ ਅੱਜ ਵੀ ਹਿਸਟੀਰੀਆ ਦੇ ਹੋਰ ਕਈ ਕਾਰਣਾਂ ਵਿੱਚੋਂ ਸੈਕਸ ਦੀ ਸਮੱਸਿਆ ਇੱਕ ਵੱਡਾ ਕਾਰਣ ਹੈ।

ਇਸ ਤੋਂ ਇਲਾਵਾ ਸਿਰਦਰਦ, ਬੇਚੈਨੀ, ਤਨਾਓ, ਘਬਰਾਹਟ ਤੇ ਬਲੱਡ ਪ੍ਰੈਸ਼ਰ ਘੱਟ ਹੋਣਾ ਵੀ ਇਸ ਸਮੱਸਿਆ ਦੇ ਵੱਖ-ਵੱਖ ਪ੍ਰਗਟਾਵੇ ਹਨ। ਮਨੁੱਖ਼ ਵਿੱਚ ਸੈਕਸ ਸਿਰਫ਼ ਬੱਚੇ ਪੈਦਾ ਕਰਨ ਵਾਲਾ ਕਾਰਜ ਨਹੀਂ ਹੈ। ਇਹ ਇਸ ਤੋਂ ਵੀ ਅਲੱਗ ਲੋੜ ਹੈ। ਇਹ ਭੁੱਖ਼ ਤੋਂ ਬਾਅਦ ਅਗਲੀ ਜੀਵਕ ਪ੍ਰਵਿਰਤੀ ਹੈ ਪਰ ਭੁੱਖ਼ ਜਿੰਨੀ ਔਖਿਆਈ ਵਾਲੀ ਵੀ ਨਹੀਂ ਹੈ। ਇਸ ਦੇ ਲਈ ਮਨੁੱਖ਼ ਨੇ ਕਈ ਸਾਰਥਿਕ ਤੇ ਸਿਰਜਨਾਤਮਕ ਬਦਲ ਵੀ ਖ਼ੋਜੇ ਹਨ। ਦੂਸਰੇ ਪਾਸੇ ਹਾਰਮੋਨਜ਼ ਅਤੇ ਤੰਤੂ ਪ੍ਰਣਾਲੀ ਦਾ ਆਪਣਾ ਦਬਾਅ ਵੀ ਹੈ। ਇਸ ਲਈ ਇੱਕ ਸੰਤੁਲਿਤ ਪਹੁੰਚ ਦੀ ਲੋੜ ਹੈ। ਪੜ੍ਹਾਈ-ਸਿਖ਼ਲਾਈ ਦੀ ਸੁਵਿਧਾ ਨਾਲ ਅੱਜ ਔਰਤਾਂ ਨੂੰ ਇਸ ਖ਼ੇਤਰ ਬਾਰੇ ਜਾਣਕਾਰੀ ਹੋਈ ਹੈ ਤਾਂ ਇੰਜ ਲਗਦਾ ਹੈ ਕਿ ਇੱਕ ਖ਼ਾਸ ਵਰਗ, ਸੈਕਸ ਪ੍ਰਤੀ ਹੰਢਾਏ ਦਬਾਅ ਨੂੰ, ਦੂਹਰੇ ਤੀਹਰੇ ਜੋਸ਼ ਨਾਲ ਪੁੱਠੇ ਹੱਥੀਂ ਲੈ ਰਿਹਾ ਹੈ ਤੇ ਹੁਣ ਕਦਮ ਨੰਗੇਜ਼ ਵੱਲ ਆ ਗਏ ਹਨ। ਔਰਤ ਨੂੰ ਵੀ ਆਪਣੀ ਬਜ਼ਾਰੂ ਦਿੱਖ਼ ਦਾ ਬਿਲਕੁਲ ਅਹਿਸਾਸ ਨਹੀਂ ਹੋ ਰਿਹਾ। ਇਹ ਇੱਕ ਹੋਰ ਪਹਿਲੂ ਹੈ, ਜਿਸ ਨੂੰ ਵੱਖਰੇ ਢੰਗ ਨਾਲ ਸੈਕਸ ਦੀ ਗੈਰ-ਵਿਗਿਆਨਕ ਪਹੁੰਚ ਦੇ ਤੌਰ ਤੇ ਵਿਚਾਰਨ ਦੀ ਲੋੜ ਹੈ।

97-ਗੁਰੂ ਨਾਨਕ ਐਵੀਨਿਊ,ਮਜੀਠਾ ਰੋਡ, ਅੰਮ੍ਰਿਤਸਰ।
98158-08506





# ਸੁਰੱਖਿਆ ਪ੍ਰਤੀਰੋਧੀ ਜੰਗਬੰਦੀ

ਯਸ਼ਪਾਲ

ਸਾਰੇ ਹੀ ਬਾਹਰੋਂ ਆਏ ਮਹਿਮਾਨ ਅਣਚਾਹੇ ਨਹੀਂ ਹੁੰਦੇ ਤੇ ਨਾ ਹੀ ਸਾਰੇ ਖੋਟੀ ਨੀਅਤ ਨਾਲ ਆਉਂਦੇ ਹਨ। ਦਰਅਸਲ, ਉਹਨਾਂ ਵਿੱਚੋਂ ਕਈ ਮੱਦਦ ਲਈ ਤੇ ਘਰੇਲੂ ਉਤਪਾਦਨ ਦੇ ਯਤਨਾਂ 'ਚ ਸਹਿਯੋਗ ਦੇਣ ਲਈ ਵੀ ਆਉਂਦੇ ਹਨ। ਕਈਆਂ ਨੂੰ ਵਿਕਾਸ ਪ੍ਰਾਜੈਕਟਾਂ 'ਚ ਸ਼ਮੂਲੀਅਤ ਲਈ ਸੱਦਾ ਦਿੱਤਾ ਜਾਂਦਾ ਹੈ। ਕਈ ਅਹਿਮ ਕੱਚਾ ਮਾਲ ਤੇ ਤਕਨਾਲੋਜੀ ਪ੍ਰਦਾਨ ਕਰਦੇ ਹਨ। ਅਜਿਹੇ ਬਾ-ਇੱਜ਼ਤ ਮਹਿਮਾਨਾਂ ਨੂੰ ਰੋਕਣ ਤੋਂ ਜਾਂ ਉਹਨਾਂ ਉੱਪਰ ਹਮਲਾ ਕਰਨ ਤੋਂ ਹਥਿਆਰਬੰਦ ਫ਼ੌਜਾਂ ਨੂੰ ਵਰਜਿਆ ਜਾਂਦਾ ਹੈ।

ਸਾਡੇ ਸਰੀਰ ਅੰਦਰ ਵੀ ਅਜਿਹੀ ਸਥਿਤੀ ਆਉਂਦੀ ਹੈ। ਕਿਸੇ ਮੌਕੇ ਸਰੀਰ ਦਾ ਕੋਈ ਅਹਿਮ ਅੰਗ ਲੜਖੜਾ ਜਾਂਦਾ ਹੈ ਤੇ ਆਪਣਾ ਨਿਸਚਿਤ ਕਾਰਜ ਪੂਰੀ ਸਮਰੱਥਾ ਨਾਲ ਨਹੀਂ ਕਰ ਸਕਦਾ ਤੇ ਉਹ ਅੰਗ ਪੂਰਨ ਤੌਰ ਤੇ ਨਕਾਰਾ ਵੀ ਹੋ ਸਕਦਾ ਹੈ। ਇਸ ਨਾਲ ਸਰੀਰ ਤੰਦਰੁਸਤ ਨਹੀਂ ਰਹਿੰਦਾ ਤੇ ਮੌਤ ਦਾ ਖ਼ਤਰਾ ਵੀ ਖੜ੍ਹਾ ਹੋ ਸਕਦਾ ਹੈ। ਪਿਛਲੇ ਸਮਿਆਂ 'ਚ ਉਹਨਾਂ ਅਭਾਗੇ ਵਿਅਕਤੀਆਂ ਦੀ ਮੌਤ ਯਕੀਨੀ ਹੀ ਹੁੰਦੀ ਸੀ ਜਿਨ੍ਹਾਂ ਦੇ ਗੁਰਦੇ, ਜਿਗਰ ਜਾਂ ਦਿਲ ਕੰਮ ਕਰਨੋਂ ਹਟ ਜਾਂਦੇ ਸਨ। ਜਿਨ੍ਹਾਂ ਦੀ ਚਮੜੀ ਦਾ ਬਹੁਤਾ ਹਿੱਸਾ ਖ਼ਰਾਬ ਹੋ ਜਾਂਦਾ ਸੀ ਪ੍ਰੰਤੂ ਪਿਛਲੇ ਚਾਰ-ਪੰਜ ਦਹਾਕਿਆਂ ਤੋਂ ਅਜਿਹੇ ਵਿਅਕਤੀਆਂ ਦੇ ਨੁਕਸਦਾਰ ਅੰਗ ਦੀ ਜਗ੍ਹਾ ਕਿਸੇ ਹੋਰ ਵਿਅਕਤੀ ਦਾ ਚਾਲੂ ਅੰਗ ਲੈ ਕੇ ਬਦਲਣ ਨਾਲ ਉਹਨਾਂ ਨੂੰ ਰਾਹਤ ਪਹੁੰਚਾਈ ਜਾ ਰਹੀ ਹੈ। ਕਿਸੇ ਅੰਗ ਦੇ ਬਦਲਣ ਨੂੰ ਖ਼ੂਨ ਚੜ੍ਹਾਉਣ ਦੀ ਕ੍ਰਿਆ ਵਾਂਗ ਹੀ ਲਿਆ ਜਾ ਰਿਹਾ ਹੈ।

ਅਜਿਹੇ ਬਦਲੇ ਗਏ ਅੰਗ ਸਰੀਰ ਲਈ ਚਾਹੇ ਕਿੰਨੇ ਹੀ ਲਾਹੇਵੰਦ ਸਮਝੇ ਜਾਂਦੇ ਹੋਣ ਪ੍ਰੰਤੂ ਸਰੀਰ ਦੇ ਸੈਨਿਕਾਂ ਲਈ ਤਾਂ ਉਹ ਬਿਗਾਨੇ ਹੀ ਹੁੰਦੇ ਹਨ ਕਿਉਂਕਿ ਉਹ ਤਾਂ ਆਪਣੇ (Self) ਤੇ ਬਿਗਾਨੇ (Non-Self) ਦੇ ਸਿਧਾਂਤ ਤੇ ਹੀ ਚਲਦੇ ਹਨ। ਉਹ ਕਿਸੇ ਵੀ ਬਾਹਰਲੇ ਬਿਗਾਨੇ ਨੂੰ ਨੁਕਸਾਨਦੇਹ ਹੀ ਸਮਝਦੇ ਹਨ। ਸਿੱਟੇ ਵਜੋਂ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਹਮਲਾ ਵਿੱਢ ਦਿੰਦੀਆਂ ਹਨ ਤੇ ਬਦਲਿਆ ਹੋਇਆ ਅੰਗ ਨਕਾਰ ਦਿੱਤਾ ਜਾਂਦਾ ਹੈ।

**ਬਦਲੇ ਅੰਗ ਨੂੰ ਨਕਾਰਨ ਦੀ ਗੁੱਥੀ ਵਿਗਿਆਨੀ ਮੈਡਾਵਰ ਨੇ ਸੁਲਝਾਈ**

ਬਦਲੇ ਗਏ ਅੰਗ ਦਾ ਇੰਜ ਨਕਾਰਿਆ ਜਾਣਾ ਇੱਕ ਸੁਰੱਖਿਆ ਪ੍ਰਤੀਰੋਧੀ ਪ੍ਰਕ੍ਰਿਆ ਹੈ। ਇਸ ਨੂੰ ਸਭ ਤੋਂ ਪਹਿਲਾਂ ਇੰਗਲੈਂਡ ਦੇ ਨੋਬਲ ਪੁਰਸਕਾਰ ਜੇਤੂ ਵਿਗਿਆਨੀ ਸਰ ਪੀਟਰ ਮੈਡਾਵਰ ਨੇ (1915-1987) ਨੇ ਜਾਣਿਆ ਸੀ। ਦੂਸਰੇ ਸੰਸਾਰ ਜੰਗ ਦੌਰਾਨ ਉਸ ਨੂੰ ਅੱਗ ਨਾਲ ਝੁਲਸੇ ਹੋਏ ਵੱਡੀ ਗਿਣਤੀ ਰੋਗੀਆਂ ਦਾ ਇਲਾਜ ਕਰਨ ਲਈ ਸੌਂਦਿਆ ਗਿਆ ਸੀ। ਮੁੱਖ ਸਮੱਸਿਆ ਚਮੜੀ ਦਾ ਉੱਤਰ ਜਾਣਾ ਸੀ। ਚਮੜੀ ਇੱਕ ਅਜਿਹਾ ਤੰਤੂ ਹੈ ਜੋ ਮੁੜ ਉੱਗ ਸਕਦੀ ਹੈ। ਇਸ ਲਈ ਮੈਡਾਵਰ ਨੇ ਪਿੰਡੇ ਦੇ ਨੰਗੇ ਹੋਏ ਹਿੱਸਿਆਂ ਤੇ ਵੀ ਚਮੜੀ ਦੇ ਪੱਚ ਲਾਉਣੇ ਸ਼ੁਰੂ ਕੀਤੇ। ਕੁਝ ਮੌਕਿਆਂ ਤੇ ਉਸ ਨੂੰ ਰੋਗੀ ਦੇ ਪਿੰਡੇ ਦਾ ਕਾਫ਼ੀ ਅਜਿਹਾ ਵੱਡਾ ਖੇਤਰ ਮਿਲ ਜਾਂਦਾ ਸੀ ਜਿੱਥੇ ਚਮੜੀ ਨੂੰ ਕੋਈ ਹਰਜਾ ਨਹੀਂ ਸੀ ਹੋਇਆ ਹੁੰਦਾ। ਉਹ ਇਨ੍ਹਾਂ ਹਿੱਸਿਆਂ/ਖੇਤਰਾਂ ਤੋਂ ਚਮੜੀ ਦੇ ਟੁਕੜੇ ਲੈ ਕੇ ਨੰਗੇ ਹਿੱਸਿਆਂ ਤੇ ਲਾ ਦਿੰਦਾ ਸੀ। ਅਜਿਹੇ ਲਾਏ ਟੁਕੜੇ ਛੇਤੀ ਹੀ ਜੜ੍ਹ ਫੜ੍ਹ ਲੈਂਦੇ ਸਨ ਤੇ ਰੋਗੀ ਦੀ ਹਾਲਤ ਵਿੱਚ ਸੁਧਾਰ ਹੋ ਜਾਂਦਾ ਸੀ ਪ੍ਰੰਤੂ ਬਹੁਤ ਵਾਰੀ ਇਹ ਸੰਭਵ ਨਹੀਂ ਸੀ ਹੁੰਦਾ, ਜਦ ਰੋਗੀ ਬਹੁਤ ਜ਼ਿਆਦਾ ਝੁਲਸ ਗਿਆ ਹੁੰਦਾ। ਉਸ ਹਾਲਤ ਵਿੱਚ ਚਮੜੀ ਬਦਲਣ ਲਈ ਕਿਸੇ ਹੋਰ ਪ੍ਰਦਾਨੀ ਤੋਂ ਲੈਣੀ ਪੈਂਦੀ ਸੀ। ਉਸ ਨੂੰ ਇਹ ਵੇਖ ਕੇ ਬੇਹੱਦ ਨਿਰਾਸ਼ਾ ਹੁੰਦੀ ਕਿ ਬਦਲੀ ਚਮੜੀ ਹਮੇਸ਼ਾ ਹੀ ਨਕਾਰੀ ਜਾਂਦੀ ਸੀ। ਜੇਕਰ ਕਿਤੇ ਉਸੇ ਪ੍ਰਦਾਨੀ ਤੋਂ ਹੀ ਮੁੜ ਚਮੜੀ ਲੈ ਕੇ ਮੁੜ ਦੂਸਰੀ ਵਾਰ ਬਦਲੀ ਜਾਂਦੀ ਸੀ ਤਾਂ ਉਹ ਹੋਰ ਵੀ ਤੇਜ਼ੀ ਨਾਲ ਨਕਾਰ ਦਿੱਤੀ ਜਾਂਦੀ ਸੀ। ਇਸ ਨਾਲ ਉਸ ਨੂੰ ਇਹ ਆਭਾਸ ਹੋਇਆ ਕਿ ਹੋ ਸਕਦਾ ਹੈ ਸਰੀਰ ਪਹਿਲੀ ਅੰਗ ਬਦਲੀ ਤੋਂ ਬਾਅਦ ਸੰਵੇਦਨਸ਼ੀਲ ਹੋ ਗਿਆ ਹੋਵੇ ਜਿਸ ਕਾਰਣ ਅੰਗ ਬਦਲੀ ਵਿਰੁੱਧ ਸੁਰੱਖਿਆ ਪ੍ਰਤੀਰੋਧੀ ਪ੍ਰਤੀਕ੍ਰਿਆ ਪੈਦਾ ਹੋ ਜਾਂਦੀ ਹੈ। ਉਸ ਨੇ ਨਾਲੋ ਨਾਲ ਹੀ ਜੀਵ ਜੰਤੂਆਂ ਤੇ ਅਨੇਕਾਂ ਪ੍ਰਯੋਗ ਕੀਤੇ ਤੇ ਅੰਤਿਮ ਸਿੱਟਾ ਕੱਢਿਆ ਕਿ ਬਦਲੇ ਗਏ ਅੰਗਾਂ ਦੇ ਸੈੱਲਾਂ ਦੇ ਆਪਣੇ ਐਂਟੀ ਜੀਨਕ (ਪਛਾਣ ਫ਼ੀਤੀਆਂ) ਹੁੰਦੇ ਹਨ ਜਿਨ੍ਹਾਂ ਨੂੰ ਸਰੀਰ ਦੇ ਸੈਨਿਕ ਪੜ੍ਹ ਲੈਂਦੇ ਹਨ ਜਿਹੜੇ ਫਿਰ ਕੋਸ਼ਿਕਾਈ ਪ੍ਰਤੀਰੋਧੀ ਪ੍ਰਤੀਕ੍ਰਿਆ ਵਿੱਢ ਦਿੰਦੇ ਹਨ। ਜਿਸ ਨਾਲ ਮਾਰੂ ਟੀ ਸੈੱਲਾਂ ਦੀ ਫ਼ੌਜ ਤਿਆਰ ਹੋ ਜਾਂਦੀ ਹੈ।

**ਨਕਾਰਨ ਦੀ ਗੁੱਥੀ ਤਾਂ ਸੁਲਝਾਈ ਪਰ ਜੰਗਬੰਦੀ ਕਿਵੇਂ ਹੋਵੇ?**

ਮੈਡਾਕਰ ਵੱਲੋਂ ਬਦਲੇ ਗਏ ਅੰਗ ਨੂੰ ਨਕਾਰੇ ਜਾਣ ਦੇ ਕਾਰਣ ਦੀ ਖ਼ੋਜ ਨਾਲ ਅਜੇ ਅਧੂਰਾ ਕਾਰਜ ਹੀ ਨਿੱਬੜਿਆ ਸੀ। ਉਹ ਆਪਣੇ ਰੋਗੀਆਂ ਨੂੰ ਬਚਾਉਣਾ ਚਾਹੁੰਦਾ ਸੀ। ਇਸ ਤੋਂ ਬਾਅਦ ਉਸ ਨੇ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਵੱਲੋਂ ਜੰਗਬੰਦੀ ਦਾ ਐਲਾਨ ਕਰਵਾਉਣ ਦੇ ਢੰਗ ਤਰੀਕੇ ਲੱਭਣੇ ਪੈਣੇ ਸੀ। ਇਸ ਲਈ ਉਹ ਉਹਨਾਂ ਪ੍ਰਯੋਗਾਂ ਨੂੰ ਕਰਨ ਵਿੱਚ ਜੁਟ ਗਿਆ ਜਿਨ੍ਹਾਂ ਦਾ ਨਿਸ਼ਾਨਾ ਉਹਨਾਂ ਨਿਯਮਾਂ ਦੀ ਖ਼ੋਜ ਕਰਨਾ ਸੀ ਜਿਨ੍ਹਾਂ ਰਾਹੀਂ ਸਰੀਰ ਦੇ ਸੈਨਿਕਾਂ ਨੂੰ ਚੋਣਵੀਂ ਸੀਮਤ (Selective) ਜੰਗਬੰਦੀ ਕਰਨ ਦੀਆਂ ਹਦਾਇਤਾਂ ਦਿੱਤੀਆਂ ਜਾ ਸਕਣ। ਇਸ ਢੰਗ ਰਾਹੀਂ ਬਦਲੇ ਗਏ ਅੰਗ ਤਾਂ ਨਕਾਰੇ ਨਹੀਂ ਸੀ ਜਾਣੇ ਪ੍ਰੰਤੂ ਰੋਗ ਜਨਕ ਕੀਟਾਣੂਆਂ ਦੇ ਹਮਲਿਆਂ ਨੂੰ ਪਛਾੜਿਆ ਜਾ ਸਕਦਾ ਸੀ।

ਉਸ ਨੂੰ ਆਪਣੇ ਪ੍ਰਯੋਗਾਂ ਦਾ ਖ਼ਾਕਾ ਤਿਆਰ ਕਰਨ 'ਚ ਇੱਕ ਅਮਰੀਕਣ ਵਿਗਿਆਨੀ ਰੇਅਓ ਓਵਨ ਦੇ ਸੰਨ 1945 ਵਿੱਚ ਕੀਤੇ ਨਿਰੀਖਣਾਂ ਨੇ ਮੱਦਦ ਕੀਤੀ। ਉਹ ਨਿਰੀਖ਼ਣ ਕੀ ਸਨ? ਸਾਨੂੰ ਇਹ ਜਾਣਕਾਰੀ ਹੈ ਕਿ ਜੌੜੇ ਬੱਚੇ ਦੋ ਵੰਨਗੀਆਂ ਦੇ ਹੁੰਦੇ ਹਨ। ਇੱਕ, ਅਜਿਹੇ ਸਮਰੂਪ (Identical) ਅਜਿਹੇ ਜੌੜੇ ਜਿਹੜੇ ਇੱਕੋ ਹੀ ਨਿਸ਼ਚਿਤ ਅੰਡਾਣੂ (Fertilized Egg) ਤੋਂ ਪੈਦਾ ਹੁੰਦੇ ਹਨ। ਵਿਗਿਆਨਕ ਸ਼ਬਦਾਵਲੀ 'ਚ ਉਹਨਾਂ ਨੂੰ ਮੋਨੋਜਾਈਗੋਟਿਕ (Monozygotic) ਜੌੜੇ ਕਿਹਾ ਜਾਂਦਾ ਹੈ। ਉਹਨਾਂ ਅੰਦਰ ਇੱਕੋ ਜਿਹੇ ਜੀਨਜ਼ ਹੁੰਦੇ ਹਨ। ਜਿਸ ਤਰ੍ਹਾਂ ਅਸੀਂ ਉਹਨਾਂ ਨੂੰ ਵੱਖਰਿਆ ਨਹੀਂ ਕਰ ਸਕਦੇ ਉਸੇ ਤਰ੍ਹਾਂ ਸਰੀਰ ਦੇ ਸੰਤਰੀ ਪਹਿਰੇਦਾਰ ਵੀ ਉਹਨਾਂ ਨੂੰ ਇੱਕ ਦੂਸਰੇ ਤੋਂ ਭਿੰਨ ਨਹੀਂ ਸਮਝਦੇ। ਸਿੱਟੇ ਵਜੋਂ ਉਹ ਇੱਕ ਦੂਸਰੇ

ਦੇ ਖ਼ੂਨ ਨੂੰ, ਚਮੜੀ ਜਾਂ ਹੋਰ ਅੰਗਾਂ ਨੂੰ ਆਪਣਾ ਹੀ ਸਮਝ ਕੇ ਸਵੀਕਾਰ ਕਰ ਲੈਂਦੇ ਹਨ ਤੇ ਕੋਈ ਸੁਰੱਖਿਆ ਪ੍ਰਤੀਰੋਧੀ ਹਮਲਾ ਨਹੀਂ ਵਿੱਢਿਆ ਜਾਂਦਾ।

ਦੂਸਰੇ ਪਾਸੇ ਭਿੰਨ ਰੂਪ (Non Identical) ਜਾਂ ਹੈਟਰੋਜ਼ਾਈਗੋਟਿਕ (Hetrozygotic) ਜੌੜੇ ਹੁੰਦੇ ਹਨ। ਇਹ ਜੌੜੇ ਦੋ ਭਿੰਨ ਅੰਡਾਣੂਆਂ ਤੋਂ ਵਿਕਸਿਤ ਹੁੰਦੇ ਹਨ ਜਿਹੜੇ ਇੱਕੋ ਸਮੇਂ ਨਿਸ਼ਚਿਤ ਹੋ ਜਾਂਦੇ ਹਨ। ਉਹ ਆਮ ਤੌਰ ਤੇ ਇੱਕ ਦੂਸਰੇ ਤੋਂ ਓਨਾ ਹੀ ਭਿੰਨ ਹੁੰਦੇ ਹਨ ਜਿੰਨਾ ਕਿ ਦੂਸਰੇ ਭੈਣ ਭਰਾ। ਸਿੱਟੇ ਵਜੋਂ ਇੱਕ ਦੇ ਸਰੀਰ ਦੇ ਸੰਤਰੀ ਪਹਿਰੇਦਾਰ, ਦੂਸਰੇ ਦੇ ਸੈੱਲਾਂ ਨੂੰ ਬਿਗਾਨੇ (Non Self) ਵਜੋਂ ਪਹਿਚਾਣਦੇ ਹਨ ਤੇ ਉਹਨਾਂ ਨੂੰ ਘੁਸਪੈਠੀਏ ਸਮਝਦੇ ਹਨ ਤੇ ਉਹਨਾਂ ਵਿਰੁੱਧ ਸੁਭਾਵਿਕ ਮੋੜਵਾਂ ਹਮਲਾ ਵਿੱਢ ਦਿੱਤਾ ਜਾਂਦਾ ਹੈ।

ਪ੍ਰੰਤੂ ਫਿਰ ਵੀ ਓਵਨ ਨੇ ਦੇਖਿਆ ਕਿ ਭਿੰਨ ਰੂਪ ਜੌੜੇ ਬਚੜੇ ਇੱਕ ਦੂਸਰੇ ਦਾ ਖ਼ੂਨ ਆਪਣੇ ਸਰੀਰ ਅੰਦਰ ਸਵੀਕਾਰ ਕਰ ਲੈਂਦੇ ਹਨ। ਜ਼ਾਹਰਾ ਤੌਰ ਤੇ ਇਹਨਾਂ ਬਾਹਰਲੇ ਖ਼ੂਨ ਸੈੱਲਾਂ ਨੂੰ ਬਿਨਾਂ ਕਿਸੇ ਰੋਕ ਟੋਕ ਦੇ ਮੌਜ ਨਾਲ ਰਹਿਣ ਦੀ ਇਜ਼ਾਜਤ ਦਿੱਤੀ ਜਾਂਦੀ ਹੈ। ਉਸ ਨੇ ਖ਼ੋਜ ਕੀਤੀ ਕਿ ਇਹ ਇਸ ਕਰਕੇ ਸੀ ਕਿ ਜਦ ਉਹ ਆਪਣੀ ਮਾਂ ਦੀ ਕੁੱਖ 'ਚ ਇਕੱਠੇ ਪਲ ਰਹੇ ਸਨ ਤਾਂ ਉਹਨਾਂ ਦੀਆਂ ਖ਼ੂਨ ਚੱਕਰ ਪ੍ਰਣਾਲੀਆਂ ਨੇੜਲੇ ਸੰਪਰਕ 'ਚ ਆ ਗਈਆਂ ਸਨ। ਇਸ ਲਈ ਇੱਕ ਦੂਸਰੇ ਦਾ ਖ਼ੂਨ, ਇੱਕ ਦੂਸਰੇ ਦੀਆਂ ਖ਼ੂਨ ਨਾੜੀਆਂ 'ਚ ਰਲ ਗਿਆ ਸੀ। ਬਾਅਦ 'ਚ ਵੱਡੇ ਹੋ ਕੇ ਉਹਨਾਂ ਨੂੰ ਇਹ ਲੱਗਣ ਲਗਦਾ ਹੈ ਕਿ ਇਹ ਓਪਰੇ ਬਿਗਾਨੇ ਮਹਿਮਾਨ ਆਪਣੇ ਘਰ ਦੇ ਹੀ ਜਾਣੇ ਪਹਿਚਾਣੇ ਹਨ।

**ਜਨਮ ਤੋਂ ਪਹਿਲਾਂ ਬਿਗਾਨਿਆਂ ਨਾਲ ਜਾਣ-ਪਛਾਣ**

ਇਸ ਨਿਰੀਖ਼ਣ ਦੇ ਅਧਾਰ ਤੇ ਅਸਲ 'ਚ ਸੁਰੱਖਿਆ ਪ੍ਰਤੀਰੋਧੀ ਵਿਗਿਆਨ (Immunology) ਦੇ ਪਿਤਾਮਾ ਸਰ ਫ੍ਰੈਂਕ ਮੈਗ ਫਰਲੇਨ ਬਰਨਟ ਨੇ ਇੱਕ ਸਿਧਾਂਤ ਪੇਸ਼ ਕੀਤਾ। ਉਸ ਨੇ ਦੱਸਿਆ ਕਿ ਜੇ ਭਰੂਣ ਵਿਕਾਸ ਦੇ ਸਮੇਂ ਦੌਰਾਨ, ਜਦ ਸਰੀਰ ਅਜੇ ਸੂਰਤ ਧਾਰਨ ਕਰ ਰਿਹਾ ਹੁੰਦਾ ਹੈ ਤੇ ਇਸ ਦੀ ਸੁਰੱਖਿਆ ਪ੍ਰਣਾਲੀ ਅਜੇ ਵਿਕਸਿਤ ਨਹੀਂ ਹੋਈ ਹੁੰਦੀ, ਸਰੀਰ ਦਾ ਵਾਹ ਕਿਸੇ ਵਿਸ਼ੇਸ਼ ਐਂਟੀਜਨ ਨਾਲ ਪੈ ਜਾਵੇ ਤਾਂ ਬਾਅਦ 'ਚ ਜਾ ਕੇ ਉਹ ਉਹਨਾਂ ਨੂੰ ਓਪਰੇ ਬਿਗਾਨੇ ਨਹੀਂ ਸਮਝੇਗਾ। ਉਹਨਾਂ ਐਂਟੀਜੀਨਕ ਪਛਾਣ ਫੀਤੀਆਂ ਨੂੰ ਆਪਣੀ ਜਾਤ ਦੀਆਂ ਹੀ ਸਮਝਿਆ ਜਾਵੇਗਾ ਤੇ ਉਹਨਾਂ ਦੇ ਮਾਲਕਾਂ ਪ੍ਰਤੀ ਉਦਾਰਤਾ ਦਿਖਾਈ ਜਾਵੇਗੀ।

ਤੇ ਹੁਣ ਮੈਡਾਵਰ ਇਸ ਮਨੌਤ ਦੀ ਪੁਸ਼ਟੀ ਕਰਨ 'ਚ ਜੁਟ ਗਿਆ। ਇੱਕ ਚੂਹਾ ਆਪਣੀ ਮਾਂ ਦੀ ਕੁੱਖ਼ ਅੰਦਰ ਅਮੂਮਨ 21 ਦਿਨ ਗੁਜ਼ਾਰਦਾ ਹੈ। ਇਸ ਲਈ ਮੈਡਾਵਰ ਨੇ ਇੱਕ ਹੋਰ ਜਾਤੀ ਦੇ ਚੂਹਿਆਂ ਦੀ ਤਿੱਲੀ ਤੇ ਗੁਰਦਿਆਂ ਦੇ ਸੈੱਲ ਅਜਿਹੇ ਭਰੂਣਾਂ ਅੰਦਰ ਗਰਭ ਧਾਰਨ ਦੇ 15ਵੇਂ ਦਿਨ (ਭਾਵ ਜਨਮ ਤੋਂ 6 ਦਿਨ ਪਹਿਲਾਂ) ਟੀਕੇ ਰਾਹੀਂ ਦਾਖ਼ਲ ਕੀਤੇ। ਜਦ ਇਹ ਚੂਹੇ 8 ਹਫ਼ਤਿਆਂ ਦੇ ਹੋ ਗਏ ਤਾਂ ਉਸ ਨੇ ਉਹਨਾਂ ਹੀ ਪਹਿਲੇ ਪ੍ਰਦਾਨੀ (Donar) ਚੂਹਿਆਂ ਦੀਆਂ ਚਮੜੀਆਂ ਲੈ ਕੇ ਇਹਨਾਂ ਉੱਪਰ ਚੜ੍ਹਾਈਆਂ। ਉਹਨਾਂ ਨੇ ਇਹਨਾਂ ਨੂੰ ਨਕਾਰਨ ਦੀ ਬਜਾਏ ਸਵੀਕਾਰ ਕਰ ਲਿਆ ਜਦਕਿ ਇਹੋ ਜਿਹੇ ਹੋਰ ਵੰਨਗੀ ਦੇ ਚੂਹਿਆਂ ਦੀ ਚਮੜੀ ਨੂੰ ਉਹ ਨਕਾਰਨ ਦੇ ਸਮਰੱਥ ਸਨ।

**ਸੁਰੱਖਿਆ ਪ੍ਰਤੀਰੋਧੀ ਜੰਗ ਬੰਦੀ ਦੇ ਨਿਯਮਾਂ ਦੀ ਖ਼ੋਜ**

ਨਿਰਸੰਦੇਹ ਇਹਨਾਂ ਨਿਯਮਾਂ ਦਾ ਗਿਆਨ ਕੋਈ ਮੱਦਦ ਨਹੀਂ ਕਰਦਾ, ਜਦ ਮਨੁੱਖੀ ਸਰੀਰ ਨੂੰ ਕਿਸੇ ਅੰਗ ਚੜ੍ਹਾਉਣ ਦੀ ਲੋੜ ਹੁੰਦੀ ਹੈ। ਇਹ ਨਿਯਮ ਤਾਂ ਅੰਗ ਬਦਲੀ ਕਰਨ ਵਾਲੇ ਡਾਕਟਰ ਸਰਜਨ ਨੂੰ ਸਿਰਫ਼ ਇਹੋ ਦੱਸਦੇ ਹਨ ਕਿ ਕਿਸੇ ਸਮਰੂਪ ਜੌੜੇ ਨੂੰ ਲੱਭਿਆ ਜਾਵੇ ਪ੍ਰੰਤੂ ਹਰੇਕ ਦਾ ਜੌੜਾ ਤਾਂ ਹੁੰਦਾ ਹੀ ਨਹੀਂ ਤਾਂ ਫਿਰ ਸਰਜਨ ਨੂੰ ਕੋਈ ਯੋਗ ਪ੍ਰਦਾਨੀ ਲੱਭਣਾ ਪੈਂਦਾ ਹੈ।

ਪ੍ਰੰਤੂ ਮੈਡਾਵਰ ਦੇ ਕਾਰਜ ਨੂੰ ਜੀਨ ਡੌਸੈਂਟ (1916-) , ਜਾਰਜ ਸਨੈਲ (1903-) ਤੇ ਬਾਰਜ ਬੇਂਨਾਕਰਾਫ਼ (1920-) ਵਰਗੇ ਵਿਗਿਆਨੀਆਂ ਨੇ ਕਾਫ਼ੀ ਆਸਾਨ ਬਣਾ ਦਿੱਤਾ ਜਿਨ੍ਹਾਂ ਨੂੰ 1980 ਦਾ ਮੈਡੀਸਨ ਲਈ ਸਾਂਝਾ ਨੋਬਲ ਪੁਰਸਕਾਰ ਮਿਲਿਆ ਸੀ। ਜਦ ਇੱਕ ਵਾਰੀ ਇਹ ਪਤਾ ਲੱਗ ਗਿਆ ਕਿ ਸਰੀਰ ਵੱਲੋਂ ਬਦਲੇ ਅੰਗ ਨੂੰ ਨਕਾਰਨਾ ਜਾਂ ਸਵੀਕਾਰ ਕਰਨਾ ਦੋਵੇਂ ਸੁਰੱਖਿਆ ਪ੍ਰਤੀਰੋਧੀ ਵਰਤਾਰੇ ਹੀ ਹਨ ਤਾਂ ਵਿਗਿਆਨੀਆਂ ਨੇ ਉਹਨਾਂ ਪਛਾਣ ਚਿੰਨ੍ਹ ਫ਼ੀਤੀਆਂ ਦੀ ਖ਼ੋਜ ਕਰਨੀ ਸ਼ੁਰੂ ਕੀਤੀ ਜਿਨ੍ਹਾਂ ਨੂੰ ਪੜ੍ਹ ਕੇ ਸਰੀਰ ਦੇ ਸੈਨਿਕ ਫੈਸਲਾ ਕਰਦੇ ਹਨ ਕਿ ਮਹਿਮਾਨ ਆਪਣਾ ਹੈ ਜਾਂ ਬਿਗਾਨਾ।

ਸਥਿਤੀ ਖ਼ੂਨ ਚੜ੍ਹਾਉਣ ਨਾਲੋਂ ਕੋਈ ਬਹੁਤੀ ਵੱਖਰੀ ਨਹੀਂ ਹੈ। ਨੋਬਲ ਪੁਰਸਕ੍ਰਿਤ ਵਿਗਿਆਨੀ ਕਾਰਲ ਲੈਂਡਸਟੇਨਰ (1868-1943) ਇਹ ਦਿਖਾ ਚੁੱਕਿਆ ਸੀ ਕਿ ਖ਼ੂਨ ਸੈੱਲਾਂ ਦੀ ਸਤਹਿ ਉੱਪਰ ਦੋ ਮੁੱਖ ਐਂਟੀਜੀਨਕ ਕਾਰਡ ਏ ਤੇ ਬੀ ਹੁੰਦੇ ਹਨ। ਇਹਨਾਂ ਨੂੰ ਖ਼ੂਨ ਲੈਣ ਵਾਲੇ ਸਰੀਰ ਦੇ ਲਿੰਫ਼ ਸੈੱਲ ਪੜ੍ਹਦੇ ਹਨ, ਇਹ ਫ਼ੈਸਲਾ ਕਰਨ ਲਈ ਕਿ ਆਇਆ, ਚੜ੍ਹਾਇਆ ਜਾ ਰਿਹਾ ਖ਼ੂਨ ਅਨੁਰੂਪ ਹੈ ਜਾਂ ਨਹੀਂ। ਡੋਸੈਂਟ ਤੇ ਉਸ ਤੋਂ ਬਾਅਦ ਦੇ ਹੋਰ ਵਿਗਿਆਨੀਆਂ ਨੇ ਇਹ ਵਿਖਾਇਆ ਕਿ ਹੋਰ ਦੂਸਰੇ ਮਨੁੱਖੀ ਤੰਤੂਆਂ ਦੇ ਆਪਣੇ ਸੈੱਲਾਂ ਦੀ ਸਤਹਿ ਉੱਪਰ ਵੀ ਆਪਣੇ ਵਿਲੱਖ਼ਣ ਐਂਟੀਜ਼ੀਨਕ ਚਿੰਨ੍ਹ ਅੰਕਿਤ ਹੁੰਦੇ ਹਨ। ਸਰੀਰ ਦੀਆਂ ਸੁਰੱਖਿਆ ਫ਼ੌਜਾਂ ਇਹਨਾਂ ਦੀ ਅਨੁਰੂਪਤਾ (Compability) ਦੇਖਣ ਲਈ ਇਹਨਾਂ ਨੂੰ ਪੜ੍ਹ ਲੈਂਦੀਆਂ ਹਨ। ਇਹ ਭੇਤੀ ਐਂਟੀਜੀਨ ਫ਼ੀਤੀਆਂ ਖ਼ੂਨ ਦੇ ਸਫ਼ੈਦ ਕਣਾਂ ਦੁਆਰਾ ਵੀ ਪ੍ਰਦਰਸ਼ਿਤ ਕੀਤੀਆਂ ਜਾਂਦੀਆਂ ਹਨ। ਇਸ ਨਾਲ ਇਹਨਾਂ ਦੀ ਪ੍ਰਯੋਗਸ਼ਾਲਾ ਅੰਦਰ ਪਹਿਚਾਣ ਕਰਨੀ ਖ਼ੂਨ ਦੇ ਗਰੁੱਪ ਵਾਂਗ ਹੀ ਸੌਖੀ ਬਣ ਜਾਂਦੀ ਹੈ। ਇਸੇ ਕਾਰਣ ਹੀ, ਇਹਨਾਂ 'ਤੰਤੂ ਅਨੁਰੂਪ ਚਿੰਨ੍ਹਾਂ' ਨੂੰ ਮਨੁੱਖ਼ੀ ਖ਼ੂਨ ਰਕਤਾਣੂ ਐਂਟੀਜੀਨ (Human lencocyte Antigen (HLA) ਕਿਹਾ ਜਾਂਦਾ ਹੈ।

**ਅੰਗ ਬਦਲੀ ਲਈ ਐੱਚ.ਐੱਲ.ਏ. 'ਜਨਮ ਪੱਤਰੀ' ਦੀ ਜਰੂਰਤ**

ਵਿਗਿਆਨੀ ਸਟੇਲ ਤੇ ਬੈਨਾਕੇਰਫ਼ ਦੇ ਯਤਨਾਂ ਰਾਹੀਂ ਇਹ ਵੀ ਜਾਣਕਾਰੀ ਹਾਸਲ ਹੋ ਗਈ ਕਿ ਇਹਨਾਂ ਐਂਟੀਜੀਨਕ ਫ਼ੀਤੀਆਂ ਦਾ ਸੁਭਾਅ ਵਿਅਕਤੀ ਦੇ ਜੈਨਟਿਕ ਲੱਛਣਾਂ ਰਾਹੀਂ ਨਿਰਧਾਰਿਤ ਹੁੰਦਾ ਹੈ। ਸੁਭਾਵਿਕ ਹੀ ਐੱਚ.ਐੱਲ.ਏ. ਪਛਾਣ ਪੱਤਰ ਜੱਦੀ ਪੁਸ਼ਤੀ ਨਿਯਮਾਂ ਅਨੁਸਾਰ ਹੀ ਮਿਲਦੇ ਹਨ। ਇਸ ਕਾਰਜ ਲਈ ਜੀਨਾਂ ਦਾ ਜੋ ਕੇਂਦਰ ਸਮੂਹ ਜ਼ਿਮੇਵਾਰ ਹੁੰਦਾ ਹੈ। ਉਸ ਨੂੰ 'ਮੁੱਖ ਤੰਤੂ ਅਨੁਰੂਪ ਕੇਂਦਰ ਸਮੂਹ' (Major Histocompatibility complex MHG) ਕਿਹਾ ਜਾਂਦਾ ਹੈ। ਇਹ ਕੇਂਦਰ ਸਮੂਹ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਦੇ ਕਮਾਂਡ ਢਾਂਚੇ ਦਾ ਦਾਇਰਾ, ਆਕਾਰ ਤੇ ਲੱਛਣ ਨਿਰਧਾਰਤ ਕਰਨ



'ਚ ਵੱਡੀ ਭੂਮਿਕਾ ਨਿਭਾਉਂਦਾ ਹੈ। ਇਹ ਕੇਂਦਰ ਹੀ ਫ਼ੈਸਲਾ ਕਰਦਾ ਹੈ ਕਿ ਘੁਸਪੈਠੀਏ ਵਿਰੁੱਧ ਕਿੰਨੀ ਫ਼ੌਜ ਚਾਹੀਦੀ ਹੈ ਤੇ ਹਮਲਾ ਕਿੰਨਾ ਜ਼ੋਰਦਾਰ ਵਿੱਢਣਾ ਹੈ ਕਿਉਂਕਿ ਕੇਂਦਰ ਸਮੂਹ ਦੇ ਇਹ ਭਾਗ ਕਿਸੇ ਐਂਟੀਜੀਨ ਵਿਰੁੱਧ ਵਿੱਢੀ ਜਾਣ ਵਾਲੀ ਸੁਰੱਖਿਆ ਪ੍ਰਤੀਰੋਧੀ ਪ੍ਰਤੀਕ੍ਰਿਆ ਵੀ ਮਜਬੂਤੀ ਦਾ ਫੈਸਲਾ ਕਰਦਾ ਹੈ। ਇਸ ਲਈ ਇਸ ਨੂੰ ਪ੍ਰਤੀਰੋਧੀ ਪ੍ਰਤੀਕ੍ਰਿਆ ਖ਼ੇਤਰ ਜਾਂ ਆਈ ਖ਼ੇਤਰ ਕਿਹਾ ਜਾਂਦਾ ਹੈ। ਇਸ ਕੇਂਦਰ ਸਮੂਹ ਅੰਦਰ ਜੀਨਾਂ ਰਾਹੀਂ ਬਣਾਇਆ ਜਾਣ ਵਾਲਾ ਇੱਕ ਹੋਰ ਰਸਾਇਣ ਐਂਟੀਜੀਨਕ ਫ਼ੀਤੀ ਦਿਖਾਉਣ ਵਾਲੇ ਸਰਹੱਦੀ ਸੁਰੱਖਿਆ ਸੈੱਲ ਦਸਤਿਆਂ ਦੇ ਪਹਿਚਾਣ ਪੱਤਰ ਦਾ ਕੰਮ ਕਰਦਾ ਹੈ। ਜਦ ਟੀ. ਐੱਚ. ਸੈੱਲ ਇਸ ਕੇਂਦਰ ਸਮੂਹ ਕਾਰਡ (MHC ਕਾਰਡ) ਨੂੰ ਘੁਸਪੈਠੀਏ ਦੇ ਕਾਰਡ ਨਾਲ ਮੇਲ ਕੇ ਪੜ੍ਹਦੇ ਹਨ ਤਾਂ ਉਹ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਨੂੰ ਜਵਾਬੀ ਕਾਰਵਾਈ ਕਰਨ ਲਈ ਤਿਆਰ ਕਰ ਦਿੰਦੇ ਹਨ।

ਬਾਹਰੀ ਅੰਗ ਬਦਲੀ ਕਰਨ 'ਚ ਦਿਲਚਸਪੀ ਰੱਖਣ ਵਾਲੇ ਸਰਜਨਾਂ ਲਈ ਵਿਅਕਤੀ ਦਾ ਐੱਚ.ਐੱਲ.ਏ. ਰੇਖਾ ਚਿੱਤਰ ਜਾਂ ਕਹਿ ਲਓ ਐੱਚ.ਐੱਲ.ਏ. ਜਨਮ ਪੱਤਰੀ ਉਤਾਰਨੀ, ਇੱਕ ਬਹੁਤ ਹੀ ਅਹਿਮ ਤੇ ਜਰੂਰੀ ਕੰਮ ਬਣ ਗਿਆ ਹੈ। ਖ਼ੂਨ ਦੇ ਗਰੁੱਪ ਵਿਸ਼ਲੇਸ਼ਣ ਵਾਂਗ ਐੱਚ.ਐੱਲ.ਏ. ਦੀ ਵੰਨਗੀ ਢੁਕਵੇਂ ਪ੍ਰਦਾਨੀ ਦੀ ਚੋਣ ਕਰਨ 'ਚ ਮੱਦਦ ਕਰਦੀ ਹੈ। ਗੁਰਦਿਆਂ ਵਰਗੇ ਵਿਸ਼ੇਸ਼ ਅੰਗਾਂ ਲਈ ਐੱਚ. ਐੱਲ.ਏ. ਵੰਨਗੀ ਦੇ ਮੁਕੰਮਲ ਰਿਕਾਰਡ ਯੁਕਤ, ਅੰਗ-ਬੈਂਕ ਕਾਇਮ ਕੀਤੇ ਗਏ ਹਨ। ਜਦ ਵੀ ਕਿਸੇ ਵਿਅਕਤੀ ਨੂੰ ਗੁਰਦੇ ਦੀ ਲੋੜ ਹੁੰਦੀ ਹੈ ਤਾਂ ਉਸ ਦੀ ਐੱਚ.ਐੱਲ.ਏ. ਵੰਨਗੀ ਦੀ ਸੂਚਨੀ ਇਹਨਾਂ ਬੈਂਕਾਂ 'ਚ ਭੇਜ ਦਿੱਤੀ ਜਾਂਦੀ ਹੈ ਜਿਹੜੀਆਂ ਉਸ ਅਨੁਸਾਰ ਢੁਕਵਾਂ ਗੁਰਦਾ ਚੁਣ ਲੈਂਦੀਆਂ ਹਨ।

**ਛੁਟ-ਪੁਟ ਬਗ਼ਾਵਤੀ ਸੁਰਾਂ ਨੂੰ ਕਾਬੂ ਕਰਨਾ ਵੀ ਜਰੂਰੀ**

ਪ੍ਰੰਤੂ ਇਸ ਦੇ ਬਾਵਜੂਦ ਵੀ ਗ੍ਰਹਿਣਕਰਤਾ ਨਾਲ ਬਦਲੇ ਗਏ ਅੰਗ ਦਾ ਪੂਰਨ ਢੁਕਵਾਂ ਸੁਮੇਲ ਸੰਭਵ ਨਹੀਂ ਹੁੰਦਾ। ਆਮ ਤੌਰ ਤੇ ਬਦਲੇ ਗਏ ਅੰਗ ਮੌਜੂਦ ਅਨੇਕਾਂ ਐਂਟੀਜੀਨਕ ਫ਼ੀਤੀਆਂ ਵਿੱਚੋਂ ਇੱਕ ਜਾਂ ਵਧੇਰੇ ਅਜਿਹੀਆਂ ਹੋ ਸਕਦੀਆਂ ਹਨ ਜਿਨ੍ਹਾਂ ਨਾਲ ਗ੍ਰਹਿਣ ਕਰਤਾ ਦੀਆਂ ਸੁਰੱਖਿਆ ਫ਼ੌਜਾਂ ਬਿਗਾਨਿਆਂ ਵਾਂਗ ਵਿਹਾਰ ਕਰਦੀਆਂ ਹਨ। ਸਿੱਟੇ ਵਜੋਂ ਬਾ-ਇੱਜ਼ਤ ਮਹਿਮਾਨਾਂ ਵਿਰੁੱਧ ਹਮਲਾ ਵਿੱਢ ਦਿੱਤਾ ਜਾਂਦਾ ਹੈ ਪ੍ਰੰਤੂ ਇਹ ਬਹੁਤਾ ਜ਼ੋਰਦਾਰ ਨਹੀਂ ਹੁੰਦਾ। ਪ੍ਰੰਤੂ ਇਸ ਬਗ਼ਾਗਤ ਨੂੰ ਦਬਾਉਣ ਲਈ ਕੁਝ ਵਿਸ਼ੇਸ਼ ਰਸਾਇਣਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਪ੍ਰਤੀਰੋਧੀ ਦਬਾਊ ਰਸਾਇਣ (Immuno Suppressors) ਉਹਨਾਂ ਕ੍ਰਿਆਵਾਂ ਦੀ ਕੜੀ ਨੂੰ ਤੋੜ ਦਿੰਦੇ ਹਨ ਜਿਹੜੀਆਂ ਐਂਟੀਬਾਡੀਜ਼ ਜਾਂ ਮਾਰੂ ਟੀ ਸੈੱਲਾਂ ਦੇ ਬਣਨ ਤੇ ਛੱਡੇ ਜਾਣ ਤੋਂ ਪਹਿਲਾਂ ਵਾਪਰਦੀਆਂ ਹਨ। ਕਾਰਟੀਸੋਨ (Cortisone) ਪਰੈਡੀਨੀਸੋਲੋਨ ਤੇ 6-ਮਰਕੈਪਟੋਪਿਊਰੀਨ (6-Mercaptopu-
(Prednesolone) ਤੇ 6-ਮਰਕੈਪਟੋਪਿਊਰੀਨ (6-Mercaptopu-
rine) ਅਜਿਹੇ ਕੁਝ ਪ੍ਰਤੀਰੋਧੀ ਦਬਾਊ ਰਸਾਇਣ ਹਨ। ਲਿੰਫ਼ ਸੈੱਲ ਵਿਰੋਧੀ ਰਸ ਵੀ ਇੱਕ ਸ਼ਕਤੀਸ਼ਾਲੀ ਪ੍ਰਤੀਰੋਧੀ ਪ੍ਰਤੀਕ੍ਰਿਆ ਰੋਕੂ ਰਸਾਇਣ ਹੈ। ਇਸ ਤੋਂ ਬਿਨਾਂ ਆਇਨੀ ਤੇ ਰੇਡੀਏਸ਼ਨ ਵੀ ਸਰੀਰ ਦੇ ਸੁਰੱਖਿਆ ਸੈਨਿਕਾਂ ਨੂੰ ਕਾਬੂ 'ਚ ਰੱਖ ਸਕਦੀ ਹੈ।

**ਸਮੁੱਚੀ ਸੁਰੱਖਿਆ ਫ਼ੌਜ ਦੇ ਢਹਿ-ਢੇਰੀ ਹੋਣ ਦਾ ਖ਼ਦਸ਼ਾ ਵੀ !**

ਇਹਨਾਂ ਪ੍ਰਤੀਰੋਧੀ ਦਬਾਊ ਰਸਾਇਣਾਂ ਦੀ ਕ੍ਰਿਆ ਚੋਣਵੀਂ-ਸੀਮਤ ਨਹੀਂ ਹੁੰਦੀ। ਉਹ ਸੁਰੱਖਿਆ ਫ਼ੌਜਾਂ ਨੂੰ ਛਾਂਟ ਕੇ ਇਕੱਲੇ ਬਾਹਰੋਂ ਆਏ ਸ਼ੁਭਚਿੰਤਕ ਮਹਿਮਾਨਾਂ ਤੇ ਹੀ ਹਮਲਾ ਕਰਨੋਂ ਨਹੀਂ ਰੋਕਦੇ ਸਗੋਂ ਸਮੁੱਚੀ ਸੁਰੱਖਿਆ ਫ਼ੌਜ ਨੂੰ ਹੀ ਨਿਤਾਣਾ ਬਣਾ ਦਿੰਦੇ ਹਨ। ਜਿਸ ਕਾਰਣ ਸਰੀਰ ਆਪਣੇ ਆਲੇ ਦੁਆਲੇ ਮੰਡਰਾ ਰਹੇ ਮੌਕਾ ਤਾੜੂ, ਤਾਕ 'ਚ ਬੈਠੇ, ਰੋਗ ਜਨਕ ਵੈਰੀਆਂ ਤੋਂ ਬਚਾਉਣ ਦੀ ਸਮਰੱਥਾ ਗੁਆ ਬੈਠਦਾ ਹੈ। ਜੰਗਬੰਦੀ ਚੋਣਵੀਂ-ਸੀਮਤ ਨਾ ਰਹਿ ਕੇ ਆਮ ਖੁੱਲ੍ਹੀ ਜੰਗਬੰਦੀ ਹੋ ਜਾਂਦੀ ਹੈ ਤੇ ਇਸ ਕਾਰਣ ਮਾਰੂ ਸਾਬਤ ਹੁੰਦੀ ਹੈ।

ਹੋਰ ਵਿਗਿਆਨੀਆਂ ਨੇ ਮੁੱਖ਼ ਤੌਰ ਤੇ ਇੰਗਲੈਂਡ ਦੇ ਵਿਗਿਆਨੀ ਮਿਚੀਸਨ ਨੇ ਸੁਰੱਖਿਆ ਫ਼ੌਜਾਂ ਤੋਂ ਚੋਣਵੀਂ-ਸੀਮਤ (Selective) ਜੰਗਬੰਦੀ ਕਰਵਾਉਣ ਦੇ ਢੰਗ ਤਰੀਕੇ ਵੀ ਲੱਭ ਲਏ ਹਨ ਜਿਨ੍ਹਾਂ ਰਾਹੀਂ ਅਜਿਹੀ ਬਗ਼ਾਵਤੀ ਸੁਰ ਤੇ ਕਾਬੂ ਪਾਇਆ ਜਾ ਸਕਦਾ ਹੈ।*** 203/13 ਮੋਹਾਲੀ ਇੰਪਲਾਈਜ਼, ਕੋਆ. ਸੁਸਾਇਟੀ ਸੈਕਟਰ 68

*ਮਿੰਨੀ ਕਹਾਣੀ*

## ਸਹੀ ਰਸਤਾ

**ਬਲਜਿੰਦਰ ਜੌੜਕੀਆਂ**

"ਭਾਪਾ, ਮੈਨੂੰ ਅੱਜ ਫਿਰ ਸਕੂਲੇ ਸਾਡੇ ਮਾਸਟਰ ਨੇ ਕੁੱਟਿਆ ਤੇ ਨਾਲੇ ਆਖਿਐ ਕੱਲ੍ਹ ਨੂੰ ਕਿਤਾਬਾਂ ਤੋਂ ਬਿਨਾਂ ਸਕੂਲ ਨਾ ਆਈਂ।" ਸਕੂਲੋਂ ਆਏ ਜੀਤੇ ਨੇ ਆਪਣੇ ਪਿਤਾ ਚਾਨਣ ਸਿੰਘ ਨੂੰ ਆਖਿਆ। ਸੱਜਰੀ ਮੱਝ ਵੇਚ ਕੇ ਸ਼ਹਿਰੋਂ ਪਰਤਿਆ ਚਾਨਣ ਕਹਿਣ ਲੱਗਾ,"ਮੈਂ ਤੈਨੂੰ ਕਿੱਥੋਂ ਹੱਡ ਵੱਢ ਕੇ ਲਿਆ ਦਿਆਂ ਕਿਤਾਬਾਂ... ਸਾਲਾ, ਜਿਹੜੇ ਕੰਮ ਨੂੰ ਹੱਥ ਪਾਈਦੈ, ਉਹ ਪੁੱਠਾ ਈ ਪੈ ਜਾਂਦੈ...ਉੱਤੋਂ ਔਲਾਦ ਦੀਆਂ ਮੰਗਾਂ ਨੇ ਮਾਰ ਲਿਐ।"

"ਫਿਰ ਮੈਂ ਨੀਂ ਕੱਲ੍ਹ ਨੂੰ ਸਕੂਲੇ ਜਾਣਾ, ਰੋਜ਼-ਰੋਜ਼ ਕਿਹੜਾ ਮਾਸਟਰਾਂ ਤੋਂ ਛਿੱਤਰ ਖਾਵੇ।" ਜੀਤੇ ਨੇ ਆਪਣਾ ਫੈਸਲਾ ਸੁਣਾਇਆ।

"ਨਾ ਜਾਈਂ ਸਕੂਲ, ਪੜ੍ਹ ਕੇ ਕਿਹੜਾ ਡੀ.ਸੀ. ਲੱਗ ਜੇਂਗਾ। ਆਹ ਫੜ੍ਹ ਪੰਜ ਸੌ ਦਾ ਨੋਟ, ਇੱਕ ਬੋਤਲ ਤੇ ਕਾਲਾ ਮੁਰਗਾ ਲਿਆ ਭਾਲ ਕੇ, ਮੈਂ ਬਾਬਾ ਘਲੋਟੂ ਸ਼ਾਹ ਦੇ ਡੇਰੇ ਤੇ ਚੜ੍ਹਾ ਕੇ ਆਉਣੈ, ਦੋ ਸਾਲ ਹੋ ਗੇ ਸੁੱਖਣਾਂ ਸੁੱਖੀ ਨੂੰ... ਮੈਨੂੰ ਲਗਦੈ ਤਾਂਈਓਂ ਤਾਂ ਆਪਣੇ ਘਰ 'ਚ ਵਾਧਾ ਨਹੀਂ ਹੋ ਰਿਹਾ।"

ਆਪਣੇ ਬਾਪ ਤੋਂ ਪੈਸੇ ਫੜ੍ਹ ਕੇ ਜੀਤਾ ਉਸ ਦੀ ਪਰਵਾਹ ਕੀਤੇ ਬਿਨਾਂ ਕਿਤਾਬਾਂ ਵਾਲੀ ਦੁਕਾਨ ਵੱਲ ਸ਼ੂਟ ਵੱਟ ਗਿਆ।

**ਸੂਚਨਾ**

*ਤਰਕਸ਼ੀਲ ਮੈਗਜ਼ੀਨ ਦੇ ਪਾਠਕਾਂ ਤੇ ਲਹਿਰ ਨਾਲ ਜੁੜੇ ਮੈਂਬਰਾਂ ਤੇ ਹਮਦਰਦਾਂ ਨੂੰ ਅਪੀਲ ਹੈ ਕਿ ਉਹ ਰੈਗੂਲਰ ਤੇ ਨਵੇਂ ਸ਼ੁਰੂ ਕੀਤੇ ਗਏ ਕਾਲਮਾਂ ਲਈ ਆਪਣੀਆਂ ਰਚਨਾਵਾਂ ਲਗਾਤਾਰ ਭੇਜਦੇ ਰਹਿਣ ਤਾਂ ਜੋ ਮੈਟਰ ਦੀ ਘਾਟ ਮਹਿਸੂਸ ਨਾ ਹੋਵੇ।*

*....ਅਦਾਰਾ*

# ਸੀਰੀ ਮੁੰਡੇ ਦਾ ਜਿੰਨ

ਪ੍ਰੋ. ਹਰਭਜਨ ਸਿੰਘ ਗਿੱਲ

ਪੰਡਿਤ ਮੇਲੂ ਰਾਮ 'ਭੂਤਾਂ-ਪ੍ਰੇਤਾਂ' ਦਾ ਡਾਕਟਰ ਸੀ। ਦੂਰੋਂ-ਦੂਰੋਂ ਲੋਕ ਉਸ ਕੋਲ 'ਜਿੰਨ-ਭੂਤ' ਚੰਬੜੇ ਮਰੀਜ਼ਾਂ ਨੂੰ ਲੈ ਕੇ ਆਉਂਦੇ ਵੇਖੀਦੇ ਸਨ। ਉਹ ਸਿਰ ਹਿਲਾ ਕੇ ਖੇਡਦੇ ਅਤੇ ਊਲ-ਜਲੂਲ ਬੋਲਦੇ। ਇਸ ਤਰ੍ਹਾਂ ਨਾਲ ਉਸਦੀ 'ਸਿੱਖੀ-ਸੇਵਕੀ' ਕਾਫ਼ੀ ਚਲਦੀ ਸੀ ਤੇ ਉਹ ਦੂਰ-ਦੂਰ ਤੱਕ ਮਸ਼ਹੂਰ ਹੋ ਗਿਆ ਸੀ। ਉਹ ਆਪਣੇ ਕਮਾਲ ਨਾਲ ਕਈ ਘਰਾਂ ਦੀ ਉੱਜੜੀ ਸ਼ਾਂਤੀ ਮੁੜ ਬਹਾਲ ਕਰ ਚੁੱਕਿਆ ਸੀ। ਲੋਕ ਕਹਿੰਦੇ ਸਨ ਕਿ ਉਹ ਤਾਂ 'ਭੂਤਾਂ' ਨੂੰ ਫੜ ਕੇ ਆਪਣੇ ਲੰਗੋਟੇ ਵਿੱਚ ਹੀ ਟੁੰਗ ਲੈਂਦਾ ਸੀ। ਲੋਕਾਂ ਦਾ ਵਿਸ਼ਵਾਸ ਸੀ ਕਿ ਉਹ 'ਕਾਲਾ ਇਲਮ' ਜਾਣਦਾ ਹੈ ਤੇ ਦੋ ਚਾਰ 'ਜਿੰਨ-ਭੂਤ' ਤਾਂ ਹਰ ਵੇਲੇ ਉਸਦੀ ਜੇਬ ਵਿੱਚ ਹੀ ਰਹਿੰਦੇ ਸਨ। ਉਹ ਤਾਂ ਅਜਿਹੀ ਜੁਗਤੀ ਵਰਤਦਾ, ਅਜਿਹਾ 'ਮੰਤਰ ਪਾਠ' ਕਰਦਾ ਜਾਂ ਅਜਿਹੀ ਧੂਣੀ ਦਿੰਦਾ ਕਿ 'ਭੂਤਾਂ' ਨੂੰ ਨਾਨੀ ਯਾਦ ਕਰਵਾ ਦਿੰਦਾ ਤੇ ਉਹ ਆਪਣੇ ਸ਼ਿਕਾਰ ਵੱਲ ਅੱਗੇ ਤੋਂ ਮੁੜ ਕੇ ਵੀ ਨਾ ਵੇਖਣ ਦਾ ਵਾਅਦਾ ਕਰ ਕੇ ਆਪਣੀ ਜਾਨ ਛੁਡਾਉਂਦੇ। ਉਂਜ ਪੰਡਿਤ ਸੰਸਕ੍ਰਿਤ ਦਾ ਵੀ ਵਿਦਵਾਨ ਸੀ।

ਮੈਂ ਭੂਤਾਂ ਜਿੰਨਾਂ ਬਾਰੇ ਤੇ ਉਹਨਾਂ ਦੇ ਲੋਕਾਂ ਤੇ ਪਏ ਪ੍ਰਛਾਵੇਂ ਬਾਰੇ ਬਹੁਤ ਕੁਝ ਸੁਣ ਰੱਖਿਆ ਸੀ। ਜਦੋਂ ਮੈਂ ਦਸਵੀਂ ਦਾ ਵਿਦਿਆਰਥੀ ਸਾਂ ਤਾਂ ਅਕਸਰ ਸਕੂਲ ਵਿੱਚ ਸੁਣਦਾ ਸਾਂ ਕਿ ਪਿੰਡ ਵੈਰੋ ਕੇ ਇੱਕ ਲੜਕੀ ਦੀ ਗੁੱਤ ਦੀ ਡੋਰੀ ਆਪੇ ਹੀ ਕੱਟ ਕੇ ਡਿੱਗ ਪੈਂਦੀ ਸੀ। ਉਸ ਦੇ ਕੱਪੜੇ ਇੰਜ ਕੱਟੇ ਜਾਂਦੇ ਜਿਵੇਂ ਕਿਸੇ ਨੇ ਕੈਂਚੀ ਨਾਲ ਕੱਟੇ ਹੋਣ। ਟਰੰਕਾਂ ਦਾ ਮਾਲ ਉੱਡ ਕੇ ਸੰਦੂਕਾਂ ਵਿੱਚ ਤੇ ਸੰਦੂਕਾਂ ਦਾ ਟਰੰਕਾਂ ਵਿੱਚ ਜਾ ਪੈਂਦਾ। ਚੌਂਕੇ 'ਚੋਂ ਥਾਲੀ ਉੱਡ ਕੇ ਵਿਹੜਾ ਪਾਰ ਕਰ ਜਾਂਦੀ, ਆਟੇ ਵਿੱਚ ਪਾਣੀ ਪਾਉਂਦਿਆਂ ਹੀ ਉਸ ਦਾ ਰੰਗ ਨੀਲਾ ਹੋ ਜਾਂਦਾ ਤੇ ਹੋਰ ਇਹੋ ਜਿਹੀਆਂ ਕਿੰਨੀਆਂ ਹੀ ਨਾ ਮੰਨੀਆਂ ਜਾਣ ਵਾਲੀਆਂ ਗੱਲਾਂ ਸੁਣਨ ਵਿੱਚ ਆਉਂਦੀਆਂ ਸਨ ਪਰ ਮਨ ਇਨ੍ਹਾਂ ਤੇ ਯਕੀਨ ਕਰਨ ਲਈ ਤਿਆਰ ਨਹੀਂ ਸੀ ਹੁੰਦਾ।

ਮੈਂ ਅਕਸਰ ਜਦੋਂ ਵੀ ਪੰਡਿਤ ਜੀ ਨੂੰ ਮਿਲਦਾ ਤਾਂ ਪੁੱਛਦਾ ਸਾਂ, "ਬਾਬਾ, ਕੀ ਸੱਚ ਮੁੱਚ 'ਭੂਤ' ਹੁੰਦੇ ਹਨ?"

ਉਹ ਮੇਰੀ ਗੱਲ ਸੁਣ ਕੇ ਹੱਸ ਛੱਡਦਾ ਤੇ ਕਹਿੰਦਾ, "ਬੱਚੂ ਤੈਂ ਕੀ ਲੈਣਾ, ਇਹ ਜਾਣ ਕੇ, ਬੱਸ ਪੜ੍ਹਿਆ ਕਰ। ਇਨ੍ਹਾਂ ਕੰਮਾਂ 'ਚ ਕੀ ਪਿਐ।"

ਪਰ ਮੈਂ ਹਰ ਵਾਰ ਪੁੱਛਣ ਦੀ ਜ਼ਿੱਦ ਕਰਦਾ ਤਾਂ ਉਹ 'ਫੇਰ ਕਦੇ ਦੱਸ ਦੇਵਾਂਗਾ ਦਾ ਬਹਾਨਾ ਕਰਕੇ ਹੱਸ ਕੇ ਟਾਲ ਜਾਂਦਾ ਸੀ।'

ਜਿਉਂ ਜਿਉਂ ਉਹ ਟਾਲਦਾ ਸੀ, ਮੇਰੀ ਉਤਸੁਕਤਾ ਦੇ ਕਲਵਲ ਮੇਰੇ ਅੰਦਰ ਜਾਨਣ ਦੀ ਇੱਛਾ ਨੂੰ ਹੋਰ ਬਲਵਾਨ ਕਰੀ ਜਾਂਦੇ ਸਨ। ਆਖਰ ਇੱਕ ਦਿਨ ਮੈਂ ਪੰਡਿਤ ਜੀ ਨੂੰ ਵਲੇਵਾਂ ਪਾ ਹੀ ਲਿਆ। ਮੈਂ ਉਸ ਦਿਨ ਘਰ ਇਕੱਲਾ ਹੀ ਸਾਂ।

ਮੈਂ ਕਿਹਾ,"ਬਾਬਾ, ਆ ਅੱਜ ਤੈਨੂੰ ਡਾਂਗ ਵਰਗੀ ਚਾਹ ਪਿਆਵਾਂ ਤੇ ਨਾਲੇ ਮੈਂ ਵਿਹਲਾ ਵੀ ਹਾਂ, ਕੁਝ ਗੱਲਾਂ ਹੀ ਕਰ ਲਵਾਂਗੇ।"

ਅੱਜ ਪੰਡਿਤ ਮੈਨੂੰ ਟਾਲ ਨਾ ਸਕਿਆ। ਮੈਂ ਉਸ ਨੂੰ ਬੈਠਣ ਲਈ ਕੁਰਸੀ ਦਿੱਤੀ ਤੇ ਕੁਝ ਮਿੰਟਾਂ ਵਿੱਚ ਹੀ ਸਟੋਵ ਤੇ ਦੋ ਗਲਾਸ ਚਾਹ ਦੇ ਤਿਆਰ ਕਰ ਲਏ।

ਚਾਹ ਦਾ ਗਲਾਸ ਫੜਾਉਂਦਿਆਂ ਮੈਂ ਕਿਹਾ,"ਬਾਬਾ, ਅੱਜ ਤਾਂ ਮੈਂ ਪੁੱਛੇ ਬਿਨਾਂ ਤੇਰਾ ਖਹਿੜਾ ਨਹੀਂ ਛੱਡਣਾ।" ਇਸ ਰਹੱਸ ਨੂੰ ਜਾਨਣ ਦੀ ਮੇਰੀ ਇੱਛਾ ਬਹੁਤ ਤੀਬਰ ਹੋ ਚੁੱਕੀ ਸੀ।

ਮੇਰੀ ਤੀਬਰਤਾ ਨੂੰ ਭਾਂਪ ਕੇ ਪੰਡਿਤ ਕਹਿਣ ਲੱਗਾ, "ਪੋਤਰਿਆ, ਅੱਜ ਤਾਂ ਤੇਰੀ ਚਾਹ ਨੇ ਵੀ ਨਾਂਹ ਨਹੀਂ ਕਹਿਣ ਦੇਣੀ।" ਵਧੀਆ ਕਿਸਮ ਦੀ ਫ਼ਰਾਟੇਦਾਰ ਚਾਹ ਦਾ ਸੁੜ੍ਹਾਕਾ ਮਾਰਦਿਆਂ ਉਸ ਨੇ ਆਖਿਆ। ਕਾਲਜ ਪੜ੍ਹਦਿਆਂ ਰਾਤ ਨੂੰ ਸਟੋਵ ਤੇ ਕਰੜੀ ਜਿਹੀ ਚਾਹ ਬਣਾਉਣ ਦਾ ਮੈਂ ਲਗਭਗ ਆਦੀ ਹੋ ਗਿਆ ਸਾਂ। ਪੰਡਿਤ ਜੀ ਨੇ ਦੋ ਤਿੰਨ ਸੜ੍ਹਾਕੇ ਹੋਰ ਮਾਰੇ ਤੇ ਕਹਿਣ ਲੱਗਾ,"ਅਸਲ ਵਿੱਚ ਅਕਸਰ 'ਜਿੰਨ-ਭੂਤ' ਕੋਈ ਨੀ ਹੁੰਦਾ, ਬੱਸ ਮਨ ਦਾ ਵਹਿਮ ਹੁੰਦਾ ਹੈ, ਕਈ ਵਾਰ ਨਿਰਾ ਖ਼ੇਖ਼ਣ ਤੇ ਤ੍ਰੀਆ ਚਲਿੱਤਰ, ਬੱਸ ਹੋਰ ਕੁਝ ਨਹੀਂ।"

"ਪਰ, ਇੱਕ ਗੱਲ ਦੀ ਸਮਝ ਨਹੀਂ ਆਉਂਦੀ ਕਿ "ਜਿੰਨਾ-ਭੂਤਾਂ' ਦੀਆਂ ਸ਼ਿਕਾਰ ਜ਼ਿਆਦਾਤਰ ਕੁਆਰੀਆਂ ਜਾਂ ਵਿਆਹੀਆਂ ਨੌਜਵਾਨ ਲੜਕੀਆਂ ਹੀ ਕਿਉਂ ਹੁੰਦੀਆਂ ਹਨ?" ਮੈਂ ਪੁੱਛਿਆ।

"ਨਹੀਂ, ਇਹ ਠੀਕ ਨਹੀਂ। ਕਈ ਹਾਲਤਾਂ ਵਿੱਚ ਇਹ ਅਸਰ ਮਰਦਾਂ ਉੱਤੇ ਵੀ ਹੋ ਜਾਂਦਾ ਹੈ ਪਰ ਮਰਦਾਂ ਦੇ ਕਾਰਣ ਵੱਖਰੇ ਤੇ ਔਰਤਾਂ ਦੇ ਵੱਖਰੇ ਹੁੰਦੇ ਹਨ। ਕਾਬੂ ਹੇਠ ਰੱਖੀਆਂ ਲੜਕੀਆਂ ਵਿਆਹੁਣ ਦੀ ਉਮਰ ਵਿੱਚ ਇਸ ਤਰ੍ਹਾਂ ਹੋ ਜਾਂਦੀਆਂ ਹਨ ਤੇ ਮਰਦ ਕਿਸੇ ਅਚਨਚੇਤ ਘਟਨਾ ਦੇ ਅਸਰ ਤੋਂ ਮਾਨਸਿਕ ਰੋਗੀ ਹੋ ਜਾਂਦੇ ਹਨ।"

ਪੰਡਿਤ ਜੀ ਨੇ ਚਾਹ ਦੇ ਗਲਾਸ 'ਚੋਂ ਚੁਸਕੀ ਲੈਂਦਿਆਂ ਅੱਗੇ ਕਿਹਾ,"ਲੈ ਮੈਂ ਤੈਨੂੰ ਇੱਕ ਗੱਲ ਸੁਣਾਉਂਦਾ ਹਾਂ। ਚੰਨੋ ਵਾਲੇ ਸਰਦਾਰਾਂ ਦੀ ਨਵੀਂ ਵਿਆਹੀ ਬਹੂ ਨੂੰ ਵਿਆਹ ਪਿੱਛੋਂ 'ਜਿੰਨ' ਚਿੰਬੜ ਗਿਆ। ਉਹਨਾਂ ਬਹੁਤ ਉਪਾਅ ਕਰਵਾਏ, ਸਿਆਣੇ ਲਿਆਂਦੇ, ਪਾਠ ਰਖਵਾਏ ਤੇ ਹਵਨ ਕਰਵਾਏ ਪਰ 'ਜਿੰਨ' ਸੀ ਕਿ ਖਹਿੜਾ ਹੀ ਨਹੀਂ ਸੀ ਛੱਡਦਾ। ਜਦ ਉਹ ਆਉਂਦਾ ਤਾਂ ਵਹੁਟੀ ਚੀਕਾਂ ਮਾਰਦੀ, ਭਾਂਡੇ ਭੰਨਦੀ ਤੇ ਕੱਪੜੇ ਫ਼ਾੜ ਲੈਂਦੀ। ਉਸ ਦਾ ਖ਼ਾਸ ਸ਼ਿਕਾਰ ਉਸ ਵੱਲੋਂ ਲਿਆਂਦੀਆਂ ਦਾਜ ਦੀਆਂ ਚੀਜ਼ਾਂ ਹੀ ਹੁੰਦੀਆਂ। ਜਿਹੜਾ 'ਸਿਆਣਾ' ਉਸ ਦਾ 'ਜਿੰਨ' ਕੱਢਣ ਆਉਂਦਾ, ਉਹ ਆਪਣੇ ਹੱਡ ਗੋਡੇ ਤੁੜਵਾ ਕੇ ਅਜਿਹਾ ਨੱਸਦਾ ਕਿ ਮੁੜ ਓਧਰ ਨੂੰ ਮੂੰਹ ਨਾ ਕਰਦਾ।"

ਕਿਤੋਂ ਉਹਨਾਂ ਮੇਰੇ ਬਾਰੇ ਵੀ ਸੁਣ ਲਿਆ। ਇੱਕ ਦਿਨ ਜੀਪ ਲੈ ਕੇ ਆ ਗਏ ਤੇ ਲੱਗੇ ਮਿੰਨਤਾਂ ਕਰਨ। ਮੈਂ ਸਾਰੀ ਗੱਲ ਸੁਣ ਕੇ ਕਿਹਾ ਕਿ ਜਦੋਂ ਵੱਡੇ-ਵੱਡੇ 'ਸਿਆਣੇ' ਬੀਬੀ ਨੇ ਮੁੰਜ ਵਾਂਗੂ ਕੁੱਟ ਘੱਤੇ ਤਾਂ ਮੈਂ ਫਿਰ ਕੀਹਦਾ ਵਿਚਾਰਾ ਹਾਂ। ਬੁੱਢੇ ਵਾਰੇ ਮੇਰੇ ਹੱਡ ਗੋਡੇ ਕਿਉਂ ਤੁੜਵਾਉਂਦੇ ਹੋ। ਮੇਰੀ ਜਾਨ ਬਖ਼ਸ਼ੋ ਤੇ ਕੋਈ ਹੋਰ 'ਸਿਆਣਾ' ਲੱਭੋ। ਇਹ ਤਾਂ ਕੋਈ 'ਜਿੰਨਾਂ' ਦਾ ਬਾਦਸ਼ਾਹ ਲਗਦਾ ਹੈ, ਮੇਰੀ ਕੀਲ ਵਿੱਚ ਨਹੀਂ ਆਉਣਾ ਪਰ ਉਹ ਮੇਰੇ ਕੋਲ ਸਰਪੰਚ ਨੂੰ ਲੈ ਆਏ ਤੇ ਮੇਰੇ ਅੱਗੇ ਪੰਜ ਸੌ ਰੁਪਇਆ ਰੱਖ ਦਿੱਤਾ ਤੇ ਕਹਿਣ ਲੱਗੇ, "ਇਹ ਤਾਂ ਤੁਹਾਡੀ ਪੈਰ ਪਵਾਈ ਹੈ, ਜੋ ਕਹੋਗੇ ਦਿਆਂਗੇ। ਬੱਸ ਸਾਡੀ ਲਾਜ ਤੁਹਾਡੇ ਹੱਥ ਹੈ। ਕੁਝ ਸਰਪੰਚ ਦੇ ਕਹਿਣ ਤੇ, ਕੁਝ ਲਾਲਚ ਵੱਸ ਮੈਂ ਤਿਆਰ ਹੋ



ਗਿਆ ਪਰ ਡਰ ਵੀ ਲਗਦਾ ਸੀ ਕਿ ਕਿਤੇ ਬਣੀ ਬਣਾਈ ਖ਼ੂਹ 'ਚ ਨਾ ਪੈ ਜਾਏ।"

ਜੀਪ ਸਰਦਾਰਾਂ ਦੇ ਵਿਹੜੇ 'ਚ ਜਾ ਕੇ ਰੁਕੀ। ਬੜੀ ਸ਼ਾਨਦਾਰ ਹਵੇਲੀ ਸੀ। ਸਾਰੀ ਦੀ ਸਾਰੀ ਦੋ ਮੰਜ਼ਿਲੀ, ਵਿਹੜਾ ਬਹੁਤ ਖੁੱਲ੍ਹਾ ਸੀ। ਇੱਕ ਪਾਸੇ ਦਸ-ਬਾਰਾਂ ਬਲਦ ਤੇ ਪੰਜ-ਛੇ ਮੱਝਾਂ ਚਾਰਾ ਖਾ ਰਹੀਆਂ ਸਨ। ਚਾਹ ਪਾਣੀ ਪੀਣ ਤੋਂ ਪਿੱਛੋਂ ਸਰਦਾਰਾਂ ਦੀ ਵੱਡੀ ਇਸਤਰੀ ਨੇ ਸਾਰੀ ਗੱਲ ਦੱਸੀ। ਮੈਂ ਵਿਹੜੇ ਵਿੱਚ ਮੰਜੇ ਤੇ ਬੈਠਾ ਸਾਂ। ਬਹੂ ਨੂੰ ਬਾਹਰ ਲਿਆਂਦਾ ਗਿਆ। ਰੱਜ ਕੇ ਸਹੁਣੀ ਤੇ ਚੰਨਣ ਦੀ ਗੇਲੀ ਵਰਗੀ ਵਹੁਟੀ ਦਾ ਉੱਚਾ ਲੰਮਾ ਸਰੀਰ ਵੇਖ ਕੇ ਭੁੱਖ਼ ਲਹਿੰਦੀ ਸੀ ਪਰ ਜਦ ਉਹ ਮੇਰੇ ਵੱਲ ਭੂਸਰੀ ਢਾਂਡੀ ਵਾਂਗ ਝਾਕੀ ਤਾਂ ਮੇਰੇ ਵੀ ਥੰਮ੍ਹ ਹਿੱਲ ਗਏ। ਸੱਚ ਜਾਣੀਂ, ਮੇਰਾ ਜੀ ਕਰੇ ਕਿ ਸਿਰ ਤੇ ਪੈਰ ਰੱਖਕੇ ਹਵਾ ਹੋ ਜਾਵਾਂ।

ਉਸ ਨੇ ਬੜੀ ਤੇਜ਼ੀ ਨਾਲ ਬਰਾਮਦੇ ਵਿੱਚ ਚਹਿਲ ਕਦਮੀ ਸ਼ੁਰੂ ਕੀਤੀ ਤੇ ਹਰ ਵਾਰ ਬਿਫ਼ਰੀ ਸ਼ੀਹਣੀ ਵਾਂਗ ਮੇਰੇ ਵੱਲ ਵੇਖ਼ਦੀ ਲੰਘ ਜਾਂਦੀ ਜਿਵੇਂ ਕੱਚੇ ਨੂੰ ਹੀ ਚਬਾ ਜਾਣਾ ਹੋਵੇ। ਉਸ ਨੇ ਕਈ ਵਾਰ ਮੁੱਠੀਆਂ ਮੀਚ ਕੇ ਕਚੀਚੀਆਂ ਵੱਟੀਆਂ ਤੇ ਹਰ ਵਾਰ ਉਸ ਦਾ ਮੂੰਹ ਭੱਠੀ ਵਿੱਚ ਭਖ਼ਦੇ ਲੋਹੇ ਵਰਗਾ ਹੋ ਜਾਂਦਾ ਸੀ। ਮੇਰੀ ਸਾਰੀ ਦੇਹ ਇੱਕ ਵਾਰ ਤਾਂ ਕੰਬ ਜਿਹੀ ਗਈ। ਦਿਲ ਹੀ ਦਿਲ ਵਿੱਚ ਮੈਂ ਸੋਚਣ ਲੱਗਾ, "ਬਾਹਮਣਾਂ, ਤੈਂ ਵੀ ਬੜੇ ਐਤਵਾਰ ਲੰਘਾਏ ਹਨ, ਬੱਚੂ ਅੱਜ ਨਾਨੀ ਚੇਤੇ ਨਾ ਆਈ ਤਾਂ ਕਹੀਂ। ਅੱਜ ਤੇਰੀ ਲੱਸੀ ਦਾ ਪਾਣੀ ਬਣ ਕੇ ਰਹੇਗਾ।"

ਇੱਕ ਕਰੂੰਜੜੇ ਜਿਹੇ ਖ਼ੋਦੀ ਦਾੜ੍ਹੀ ਵਾਲੇ ਮੁੰਡੇ ਨਾਲ ਮੇਰੀ ਜਾਣ ਪਹਿਚਾਣ ਉਸ ਲੜਕੀ ਦੇ ਪਤੀ ਦੇ ਤੌਰ ਤੇ ਕਰਵਾਈ ਗਈ। ਇਹ ਤਾਂ ਉਹ ਗੱਲ ਹੋਈ ਪਈ ਸੀ ਕਿ ਮੁੰਡਾ ਰੋਹੀ ਦੀ ਕਿੱਕਰ ਦਾ ਜਾਤੂ ਤੇ ਵਿਆਹ ਕੇ...। ਖ਼ੈਰ, ਇੱਥੇ ਤੂਤ ਦੀ ਛਟੀ ਦੀ ਥਾਂ ਚੰਨਣ ਦੀ ਗੇਲੀ ਬਹੁਤ ਫ਼ਬਦਾ ਸੀ। ਮਾਪਿਆਂ ਨੇ ਮੁੰਡਾ ਨਹੀਂ ਸਗੋਂ ਉਸ ਦੀ ਜਾਇਦਾਦ ਵੇਖ ਕੇ ਕੁੜੀ ਨੂੰ ਖ਼ੂਹ 'ਚ ਧੱਕਾ ਦਿੱਤਾ ਸੀ। 'ਜਿੰਨ' ਵਿਚਾਰੇ ਦਾ ਕੀ ਕਸੂਰ ਸੀ। ਉਸ ਨੇ ਤਾਂ ਚਿੰਬੜਨਾ ਹੀ ਹੋਇਆ।

'ਜਿੰਨ' ਨੂੰ ਕਾਬੂ ਕਰਨ ਦਾ ਕੰਮ ਰਾਤ ਨੂੰ ਰੋਟੀ ਖ਼ਾ ਪੀ ਲੈਣ ਮਗਰੋਂ ਦਾ ਰੱਖਿਆ ਗਿਆ। ਆਂਢ ਗੁਆਂਢ ਦੇ ਇਸਤਰੀਆਂ ਤੇ ਮਰਦ ਵੀ ਵੇਖਣ ਲਈ ਹਵੇਲੀ ਦੇ ਵਿਹੜੇ ਵਿੱਚ ਜੁੜ ਗਏ ਕਿ ਵੇਖੋ ਅੱਜ ਬ੍ਰਾਹਮਣ ਕਿੰਨੇ ਕੁ ਹੱਡ ਲੈ ਕੇ ਭੱਜਦਾ ਹੈ। ਮੈਂ ਮਨ ਹੀ ਮਨ ਸ਼ਿਵ ਜੀ ਦੀ ਅਰਾਧਨਾ ਕੀਤੀ, ਮੰਨਤ ਮੰਨੀ ਕਿ ਅੱਜ ਮੇਰੀ ਲਾਜ ਰੱਖ਼ ਲੈ। ਸੁਗੰਧਤ ਧੂਫ਼ਾਂ ਸਮੱਗਰੀ ਸਮੇਤ ਮੈਂ ਆਪਣੇ ਆਸਣ ਤੇ ਬੈਠ ਗਿਆ। ਸੁਗੰਧਤ ਧੂਫ਼ਾਂ ਮੈਂ ਆਪਣੇ ਚੁਫ਼ੇਰੇ ਧੁਖ਼ਾ ਲਈਆਂ। ਜਲਦੇ ਕੋਲਿਆਂ ਦੀ ਇੱਕ ਕੁੱਜੀ ਮੰਗਵਾਈ ਤੇ ਉਸ ਉੱਪਰ ਖ਼ਾਸ ਕਿਸਮ ਦਾ ਨਾਲੀਦਾਰ ਢੱਕਣ ਲਾ ਦਿੱਤਾ। ਇਹ ਯੰਤਰ ਮਰੀਜ਼ ਨੂੰ ਖ਼ਾਸ ਕਿਸਮ ਦੀ ਧੂਣੀ ਦੇਣ ਲਈ ਮੈਂ ਆਪ ਬਣਾਇਆ ਕਿ ਤਾਂ ਕਿ ਕਿਸੇ ਨੂੰ ਹੋਰ ਨਾ ਪਤਾ ਲੱਗੇ ਕਿ ਧੂਣੀ ਕਿਸ ਚੀਜ਼ ਦੀ ਦਿੱਤੀ ਹੈ ਤੇ ਨਾ ਹੀ ਇਸ ਦਾ ਧੂੰਆਂ ਕਿਸੇ ਹੋਰ ਤੱਕ ਪਹੁੰਚੇ।

"ਧੂਣੀ ਕਾਹਦੀ ਦੇਈਦੀ ਐ? " ਮੈਂ ਜਾਣਕਾਰੀ ਵਿੱਚ ਵਾਧਾ ਕਰਨ ਲਈ ਪੁੱਛਿਆ।

"ਅੱਗੇ ਸੁਣ, ਤੈਨੂੰ ਆਪੇ ਪਤਾ ਲੱਗ ਜਾਊਗਾ।" ਪੰਡਿਤ ਜੀ ਨੇ ਗਲਾ ਖ਼ੰਘਾਰਦਿਆਂ ਕਿਹਾ।

ਮੈਂ ਆਪਣੇ ਸਾਹਮਣੇ ਲੜਕੀ ਲਈ ਆਸਣ ਲਵਾਇਆ ਤੇ ਸਭ ਨੂੰ ਕਿਹਾ ਕਿ ਦਸ ਗਜ਼ ਤੋਂ ਨੇੜੇ ਹੋਰ ਕੋਈ ਨਾ ਆਵੇ ਨਹੀਂ ਤਾਂ ਹਬੀ-ਨਬੀ ਦੀ ਜ਼ਿੰਮੇਵਾਰੀ ਮੇਰੀ ਨਹੀਂ ਹੋਵੇਗੀ।

"ਲੈ ਬਾਹਮਣ ਨੇ ਜਰੂਰ ਧੌਣ ਭਨਾ ਲੈਣੀ ਐ। ਕਿਸੇ ਤੋਂ ਛੇਤੀ ਛੁਡਾਇਆ ਵੀ ਨਹੀਂ ਜਾਣਾ।" ਕਿਸੇ ਮਨਚਲੇ ਮੁੰਡੇ ਦੀ ਹੌਲੀ ਜਿਹੀ ਕਹੀ ਗੱਲ ਵੀ ਮੇਰੇ ਕੰਨੀ ਪੈ ਗਈ ਸੀ।

ਮੈਂ ਝੁਰਲੂ ਨੂੰ ਆਪਣੇ ਸੱਜੇ ਗੋਡੇ ਹੇਠ ਰੱਖ ਲਿਆ ਸੀ। "ਝੁਰਲੂ! ਇਹ ਕੀ ਚੀਜ਼ ਸੀ ਬਾਬਾ, ਮਦਾਰੀਆਂ ਵਾਲਾ ਡੰਡਾ ਤਾਂ ਨਹੀਂ ਸੀ?"

"ਉਸ ਤੋਂ ਵੀ ਖ਼ਤਰਨਾਕ ਚੀਜ਼, ਇਹ ਮੇਰਾ ਚਿਮਟਾ ਸੀ, ਜਿਸ ਨੂੰ ਮੈਂ ਇਸ ਵੇਲੇ ਵਰਤ ਲੈਂਦਾ ਸੀ। "

ਲੜਕੀ ਨੂੰ ਸਾਹਮਣੇ ਲਿਆਂਦਾ ਗਿਆ। ਉਹ ਬੈਠ ਗਈ, ਹੁਣ ਉਹ ਇਕੱਲੀ ਸੀ। ਮੈਂ ਚਿਮਟੇ ਦੀ ਚਮਟਾਰ ਨਾਲ ਮੰਤਰਾਂ ਦਾ ਜਾਪ ਸ਼ੁਰੂ ਕਰ ਦਿੱਤਾ।

"ਬਾਬਾ, ਕੀ 'ਭੂਤ-ਜਿੰਨ' ਭਜਾਉਣ ਵਾਲੇ ਮੰਤਰ ਸੱਚਮੁੱਚ ਹੁੰਦੇ ਹਨ।" ਮੈਂ ਵਿੱਚੋਂ ਹੀ ਟੋਕ ਕੇ ਕਿਹਾ।

ਪੰਡਿਤ ਜੀ ਨੇ ਚਾਹ ਦਾ ਗਲਾਸ ਥੱਲੇ ਰੱਖਦਿਆਂ ਕਿਹਾ ਕਿ ਮੰਤਰ ਤਾਂ ਇਹੀ ਬੱਸ, ਵੇਦਾਂ ਦੇ ਮੰਤਰ। ਮੈਨੂੰ ਕਈ ਸੰਸਕ੍ਰਿਤ ਦੇ ਵੇਦ ਮੰਤਰ ਜਬਾਨੀ ਯਾਦ ਹਨ। ਮੈਂ ਪੜ੍ਹਦਾ ਗਿਆ ਤੇ ਉਸ ਦਾ ਸਿਰ ਹੌਲੀ-ਹੌਲੀ ਖ਼ੱਬੇ ਸੱਜੇ ਹੋਣ ਲੱਗਾ। ਫਿਰ ਉਸ ਦਾ ਧੜ੍ਹ ਵੀ ਸਿਰ ਦੇ ਨਾਲ ਡੋਲੇ ਖਾਣ ਲੱਗਾ। ਉਸ ਦੇ ਸਰੀਰ ਦੀ ਇਹ ਹਰਕਤ ਰੁਕ ਗਈ ਤੇ ਉਹ ਇੱਕ ਟਕ ਮੇਰੇ ਵੱਲ ਘੂਰਦੀਆਂ ਨਜ਼ਰਾਂ ਨਾਲ ਵੇਖਣ ਲੱਗ ਪਈ। ਜਿਵੇਂ ਸੋਚਦੀ ਹੋਵੇ ਕਿ ਇਸ ਬਾਹਮਣ ਨੂੰ ਕਦੋਂ ਕੁ ਬੱਕਰਾ ਬਣਾਵਾਂ।

ਮੇਰੀ ਨਜ਼ਰ ਉਸ ਦੀ ਹਰ ਇੱਕ ਹਰਕਤ ਤੇ ਸੀ। ਜਦੋਂ ਮੈਂ ਕੁੱਜੀ ਵਿੱਚ ਮਿਰਚਾਂ ਦੀ ਚੁਟਕੀ ਪਾ ਕੇ, ਨਾਲੀ ਉਸ ਵੱਲ ਕਰਕੇ ਫੂਕ ਮਾਰੀ ਤਾਂ ਕਿਆਮਤ ਹੀ ਆ ਗਈ। ਸੱਚ ਜਾਣੀਂ ਪੋਤਰਿਆ, ਉਹ ਕਾਲੀ ਦਾ ਰੂਪ ਨਜ਼ਰ ਆਈ। ਉਹ ਆਪਣੇ ਥਾਂ ਤੋਂ ਛੜੱਪਾ ਮਾਰ ਕੇ ਉੱਠੀ ਤੇ ਤੇਜ਼ੀ ਨਾਲ ਮੇਰੇ ਵੱਲ ਵਧੀ। ਮੈਂ ਚੌਕੰਨਾ ਸਾਂ। ਸਰੀਰ ਵਿੱਚ ਅਜੇ ਸ਼ਕਤੀ ਤੇ ਚੁਸਤੀ ਸੀ। ਮੈਂ ਝੱਟ ਚਿਮਟਾ ਚੁੱਕਿਆ ਤੇ ਇਸ ਤੋਂ ਪਹਿਲਾਂ ਕਿ ਉਹ ਮੇਰੀ ਤਿੱਕਾ ਬੋਟੀ ਕਰਨ ਲਈ ਮੇਰੇ ਤੱਕ ਪੁੱਜਦੀ ਮੈਂ ਸਾਰੇ ਜ਼ੋਰ ਨਾਲ ਚਿਮਟਾ ਉਸ ਦੀ ਖ਼ੱਬੀ ਲੱਤ ਤੇ ਗੋਡੇ ਕੋਲ ਧਰ ਦਿੱਤਾ। ਪਾਸੇ ਬੈਠੇ ਲੋਕਾਂ ਦੀਆਂ ਚੀਕਾਂ ਵਿੱਚ ਉਸਦੀ ਚੀਕ ਵੀ ਸ਼ਾਮਲ ਸੀ। ਉਹ ਟੁੱਟੇ ਸ਼ਤੀਰ ਵਾਂਗ ਚੌਫ਼ਾਲ ਮੇਰੇ ਅੱਗੇ ਡਿੱਗ ਪਈ। ਮੈਂ ਝੱਟ ਉਸ ਦੀ ਗੁੱਤ ਤੇ ਪੈਰ ਰੱਖ ਦਿੱਤਾ ਤੇ ਖ਼ੱਬੇ ਹੱਥ ਦਾ ਗੁੱਟ ਫ਼ੜ ਕੇ ਦੋ ਚਿਮਟੇ ਹੋਰ ਧਰ ਦਿੱਤੇ। ਹੁਣ ਉਹ ਬੇਵੱਸ ਸੀ ਤੇ ਮੇਰਾ ਹੱਥ ਉੱਤੇ ਸੀ।

ਮੈਂ ਕਿਹਾ,"ਬੋਲ ਤੂੰ ਕੌਣ ਐਂ, ਇਸ ਕੁੜੀ ਨੂੰ ਚਿੰਬੜਿਆ, ਕੀ ਚਾਹੁੰਦਾ ਹੈਂ ਤੂੰ, ਅੱਜ ਮੈਂ ਤੇਰਾ ਧੰਦਾ ਭੁਗਤਾ ਕੇ ਹੀ ਜਾਊਂ।" ਮੈਂ ਦੋ ਹੋਰ ਚਿਮਟੇ ਟਿਕਾਉਂਦਿਆਂ ਜੇਤੂ ਆਵਾਜ਼ ਵਿੱਚ ਗਰਜ਼ਦਿਆਂ ਕਿਹਾ।

ਆਪਣੇ ਆਪ ਨੂੰ ਕਸੂਤੀ ਸਥਿਤੀ ਵਿੱਚ ਫਸੀ ਦੇਖ਼ ਕੇ ਲੜਕੀ ਹੌਲੀ ਆਵਾਜ਼ ਵਿੱਚ ਬੋਲੀ,"ਬਾਬਾ ਜੀ, ਮੇਰੀ ਗੱਲ ਸੁਣ ਲਓ, ਮੈਨੂੰ ਪੇਕੇ ਭਿਜਵਾ ਦਿਓ, ਮੈਂ ਠੀਕ ਹੋ ਜਾਵਾਂਗੀ।"

ਹੁਣ ਗੱਲ ਸਪਸ਼ਟ ਹੋ ਗਈ ਸੀ, ਮੈਂ 'ਜਿੰਨ' ਦੀ ਪਹਿਚਾਣ ਕਰ ਲਈ ਸੀ। ਮੈਂ ਉੱਚੀ ਆਵਾਜ਼ ਵਿੱਚ ਕਿਹਾ, "ਹੁਣ ਤੂੰ ਜਾਣ ਦਾ ਨਾਂ ਨਾ ਲੈ, ਮੈਂ ਤੇਰੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਵਾਵਾਂਗਾ ਪਰ ਹੁਣ ਦੱਸ ਤੂੰ ਜਾਂਦਾ ਹੈਂ ਕਿ ਨਹੀਂ?"

ਲੜਕੀ ਦੇ ਮੂੰਹੋਂ ਆਵਾਜ਼ ਨਿਕਲੀ, "ਮੈਂ ਜਾਂਦਾ ਹਾਂ ਪਰ ਜੇ ਮੇਰੀਆਂ ਸ਼ਰਤਾਂ ਪੂਰੀਆਂ ਨਾ ਕੀਤੀਆਂ ਤਾਂ ਮੈਂ ਇਸ ਘਰ ਦੀਆਂ ਸੱਤ ਪੁਸ਼ਤਾਂ ਤੱਕ ਖਹਿੜਾ ਨਹੀਂ ਛੱਡਣਾ।"

"ਠੀਕ ਐ, ਹੁਣ ਤੂੰ ਲੜਕੀ ਨੂੰ ਛੱਡ ਜਾਹ...ਜਾ...ਜਾ... ਤੇ ਸਭ ਨੂੰ ਵਿਖਾ ਜਾ ਕਿ ਤੂੰ ਚੱਲਿਆ ਹੈਂ।"

ਸਭ ਦੇ ਵੇਖਦਿਆਂ ਹੀ ਲੜਕੀ ਦੇ ਸਰੀਰ ਨੇ ਦੋ ਤਿੰਨ ਝਟਕੇ ਖ਼ਾਧੇ, ਮੈਂ ਉਸਦੀ ਗੁੱਤ ਛੱਡ ਦਿੱਤੀ। ਉਹ ਨਿਢਾਲ ਪਈ ਸੀ। ਮੈਂ ਉਸ ਨੂੰ ਚੁੱਕ ਕੇ ਅੰਦਰ ਲਿਜਾਣ ਦਾ ਇਸ਼ਾਰਾ ਕੀਤਾ। ਉੱਥੇ ਬੈਠੇ ਲੋਕ ਮੇਰੀ ਵਾਹ-ਵਾਹ ਕਰ ਉੱਠੇ। ਕਈ ਇਸਤਰੀਆਂ ਮੇਰੇ ਪੈਰੀਂ ਹੱਥ ਲਾਉਂਦੀਆਂ ਆਪਣੇ ਘਰੇ ਚਲੀਆਂ ਗਈਆਂ। ਮੈਂ ਕਿਹਾ ਕਿ ਮੈਂ ਲੜਕੀ ਨਾਲ ਇਕੱਲਿਆਂ ਕੁਝ ਗੱਲਾਂ ਕਰਨੀਆਂ ਹਨ, ਤੁਸੀਂ ਸਾਰੇ ਕਮਰੇ ਤੋਂ ਬਾਹਰ ਹੋ ਜਾਓ।

ਅਗਲੇ ਦਿਨ ਲੜਕੀ ਨੇ ਸਵੇਰੇ ਹੀ ਉੱਠ ਕੇ ਸੱਸ ਸਹੁਰੇ ਦੇ ਪੈਰੀਂ ਹੱਥ ਲਾਏ। ਚਾਹ ਆਪ ਬਣਾਈ ਤੇ ਸਾਰਿਆਂ ਨੂੰ ਆਪ ਹੀ ਗਲਾਸਾਂ 'ਚ ਪਾ ਕੇ ਫ਼ੜਾਈ। ਘਰ ਦੇ ਬਹੁਤ ਪ੍ਰਸੰਨ ਸਨ।

"ਪਰ ਬਾਬਾ, ਤੈਂ ਇਕੱਲ ਵਿੱਚ ਲੜਕੀ ਨਾਲ ਕੀ ਗੱਲਾਂ ਕੀਤੀਆਂ?" ਮੈਂ ਜਾਨਣ ਦੀ ਚਾਹ ਨਾਲ ਪੁੱਛਿਆ।

"ਗੱਲਾਂ ਕੀ ਕਰਨੀਆਂ ਸਨ, ਅਸਲ ਵਿੱਚ ਪੇਕੇ ਪਿੰਡ ਉਸ ਦਾ ਆਪਣੇ ਸੀਰੀ ਮੁੰਡੇ ਨਾਲ ਮੇਲ ਜੋਲ ਸੀ। ਸਹੁਰੇ ਉਸ ਨੂੰ ਪੇਕੇ ਨਹੀਂ ਸਨ ਜਾਣ ਦਿੰਦੇ।"

"ਫਿਰ ਬਾਬਾ ਤੈਂ ਕੀ ਕੀਤਾ।" ਮੈਂ ਗੱਲ ਨੂੰ ਸਪਸ਼ਟ ਕਰਨ ਲਈ ਪੁੱਛਿਆ।

"ਸਵਾਮਣ, ਚੌਲ ਉਬਾਲ ਕੇ ਹਰ ਮਹੀਨੇ, ਛੇ ਮਹੀਨਿਆਂ ਤੱਕ ਨਿੱਕੇ ਬੱਚਿਆਂ ਨੂੰ ਖਵਾਉਣੇ। ਲੜਕੀ ਲਈ ਇੱਕ ਤਾਵੀਜ਼, ਅਗਲੇ ਦਿਨ ਹੀ ਲੜਕੀ ਨੂੰ ਇੱਕ ਮਹੀਨੇ ਲਈ ਪੇਕੇ ਭੇਜਣ ਤੇ ਫਿਰ ਹਰ ਮਹੀਨੇ 'ਚ ਦੋ ਦਿਨ ਲਈ ਪੇਕੇ ਭੇਜਿਆ ਜਾਵੇ। ਲੜਕਾ ਸ਼ਰਾਬ ਨਾ ਪੀਵੇ। ਜੇਕਰ ਇਹਨਾਂ ਗੱਲਾਂ ਤੇ ਅਮਲ ਨਾ ਕੀਤਾ ਗਿਆ ਤਾਂ ਫਿਰ ਕੋਈ ਉਪਾਅ ਨਹੀਂ ਹੋ ਸਕਣਾ।" ਮੈਂ ਚਿਤਾਵਨੀ ਦਿੱਤੀ।

"ਬਾਬਾ, ਫਿਰ ਅਸਲ ਮਾਮਲਾ ਤਾਂ ਪੇਕਿਆਂ ਵਾਲੇ ਸੀਰੀ ਮੁੰਡੇ ਤੇ 'ਜਿੰਨ' ਦਾ ਹੀ ਸੀ। ਤੇਰੀਆਂ ਬਾਕੀ ਗੱਲਾਂ ਕੀ ਬੱਸ ਐਵੇਂ ਵਾਧੂ ਰੋਅਬ ਜਮਾਉਣ ਲਈ ਹੀ ਸਨ।" ਮੈਂ ਨੁਕਤੇ ਨੂੰ ਫੜਦਿਆਂ ਪੁੱਛਿਆ।

"ਹਾਂ ਪੋਤਰਿਆ, ਜੇ ਅਸੀਂ ਅਜਿਹੇ ਅਡੰਬਰ ਨਾ ਰਚੀਏ ਤਾਂ ਸਾਨੂੰ ਕੌਣ ਪੁੱਛੇ।" ਪੰਡਿਤ ਜੀ ਨੇ ਕੁਰਸੀ ਤੋਂ ਉੱਠਦਿਆਂ ਹੋਇਆਂ ਆਖਿਆ।

ਮੈਗਜ਼ੀਨ ਵਾਸਤੇ *e-mail* ਰਾਹੀਂ ਰਚਨਾਵਾਂ ਇਸ ਪਤੇ ਤੇ ਵੀ ਭੇਜੀਆਂ ਜਾ ਸਕਦੀਆਂ ਹਨ।

ramswarn@rediffmail.com

ਪਹੁੰਚ ਸਬੰਧੀ ਇਸ ਪਤੇ ਤੇ ਸੰਪਰਕ ਕਰੋ : 94173 62085

*ਸਫ਼ਾ 6 ਦੀ ਬਾਕੀ।*

ਲੋਕ ਕਵੀ ਸ਼ਬਦਾਂ ਵਿੱਚ ਕਹਿ ਉੱਠਦਾ ਹੈ,

'ਨੈਨਨ ਮੇਂ ਜੋ ਸਦਾ ਰਹਿਤੇ ਤਿਨਕੀਂ,
ਅਬ ਕਾਨ ਕਹਾਣੀ ਸੁਨਾ ਕਰੈਂ।'

ਤੇ ਫਿਰ ਆਤਮਾ ਦੀ ਆਵਾਜ਼ ਬੇਚੈਨ ਹੋ ਕੇ ਪੁੱਛਣ ਲਗਦੀ ਹੈ, "ਵੋਹ ਸੂਰਤੇਂ ਇਲਾਹੀ ਕਿਸ ਦੇਸ਼ ਮੇਂ ਬਸਤੀ ਹੈਂ।"

ਪੰਜਾਬੀ ਰੂਪ : ਡਾ. ਮਨਿੰਦਰ ਕਾਂਗ

*ਸਫ਼ਾ 16 ਦੀ ਬਾਕੀ।*

ਵਿੱਚ ਰਹਿਣ ਦਾ ਵਿਕਲਪ ਫ਼ੁਰਮਾਣ ਦੀ ਤਰ੍ਹਾਂ ਸੁਣਾ ਦਿੱਤਾ ਗਿਆ, ਜਿੱਥੇ ਕਿ ਮੈਂ ਬਿਗਾਨਗੀ ਦੇ ਅਹਿਸਾਸ ਹੇਠ ਜਿਉਣ ਲਈ ਮਜਬੂਰ ਹਾਂ।

**ਮਨੁੱਖ਼ਤਾ ਮੇਰਾ ਘਰ ਹੈ :** ਮੈਂ, ਦੂਜੇ ਸ਼ਬਦਾਂ ਵਿੱਚ, ਆਪਣੇ ਹੀ ਮੁਲਕ ਵਿੱਚ ਅਜਨਬੀ ਹਾਂ ਅਤੇ ਇੱਥੇ ਪੱਛਮ ਵਿੰਚ ਵੀ ਅਜਨਬੀ ਹਾਂ, ਜਿੱਥੇ ਹੁਣ ਮੈਂ ਰਹਿ ਰਹੀ ਹਾਂ। ਮੈਂ ਕਿੱਥੇ ਜਾ ਸਕਦੀ ਹਾਂ? ਕਿਧਰੇ ਵੀ ਨਹੀਂ। ਇਹ ਬਨਵਾਸ ਮੇਰੇ ਲਈ ਇੱਕ ਬਸ ਸਟਾਪ ਦੀ ਤਰ੍ਹਾਂ ਹੈ ਜਿੱਥੇ ਖੜੀ ਮੈਂ ਆਪਣੇ ਘਰ ਜਾਣ ਵਾਲੀ ਬੱਸ ਦੀ ਰਾਹ ਤੱਕਦੀ ਪਈ ਹਾਂ। ਦੱਸ ਸਾਲ ਹੋ ਗਏ ਹਨ ਮੈਨੂੰ ਇਸ ਬਨਵਾਸ ਵਿੱਚ ਵਿਚਰਦਿਆਂ, ਅਜੇ ਵੀ ਮੈਨੂੰ ਨਹੀਂ ਲੱਗਦਾ ਕਿ ਕੋਈ ਮੇਰਾ ਘਰ ਹੈ, ਕੋਈ ਮੁਲਕ ਮੇਰਾ ਮੁਲਕ ਹੈ। ਮੇਰੇ ਕੋਲ ਨਿਰਾਸ਼ਾਵਾਦੀ ਤੇ ਮਜਬੂਰ ਭਾਵਨਾਵਾਂ ਹਨ। ਕਦੇ ਕਦਾਈਂ ਮੈਂ ਆਪਣੇ ਆਪ ਨੂੰ ਸਵਾਲ ਕਰਦੀ ਹਾਂ ਕਿ ਕੀ ਸੱਚਮੁੱਚ ਹੀ ਮੇਰਾ ਕੋਈ ਘਰ ਨਹੀਂ ਹੈ? ਦਰਅਸਲ ਇਹ ਸੱਚ ਨਹੀਂ, ਮੇਰਾ ਵੀ ਘਰ ਹੈ...ਮੇਰਾ ਘਰ ਹੈ ਪਿਆਰ, ਜਿਹੜਾ ਮੈਨੂੰ ਤਰਕਸ਼ੀਲਾਂ, ਆਜ਼ਾਦ ਖਿਆਲ ਤੇ ਧਰਮ ਨਿਰਪੱਖ਼ ਲੋਕਾਂ ਨੇ ਦਿੱਤਾ ਹੈ। ਮਨੁੱਖਤਾ ਹੀ ਮੇਰਾ ਘਰ ਹੈ।

ਪੰਜਾਬੀ ਰੂਪ : ਗੁਰਿੰਦਰ ਸਿੰਘ ਆਜ਼ਾਦ,ਹਰਪ੍ਰੀਤ ਕੌਰ ਆਜ਼ਾਦ

ਮਿੰਨੀ ਕਹਾਣੀ

## ਸਮਝ

ਕੁਲਜੀਤ ਡੰਗਰਖੇੜਾ

ਪਿੰਡ ਦੇ ਨੌਜਵਾਨ ਕਲੱਬ ਨੇ ਸਾਂਝੀਆਂ ਥਾਵਾਂ ਦੀ ਸਫਾਈ ਕੀਤੀ ਤੇ ਬੱਸ ਅੱਡੇ 'ਤੇ ਸਫ਼ੈਦੀ ਕਰਵਾ ਕੇ ਪੇਂਟਰ ਕੋਲੋਂ ਇਹ ਲਿਖਵਾਇਆ ਕਿ ਇੱਥੇ ਇਸ਼ਤਿਹਾਰ ਲਗਾਉਣ ਵਾਲੇ ਨੂੰ 500 ਰੁ. ਜੁਰਮਾਨਾ ਕੀਤਾ ਜਾਵੇਗਾ। ਅਜੇ ਸਫ਼ੈਦੀ ਹੋਈ ਨੂੰ ਦੋ ਦਿਨ ਹੀ ਬੀਤੇ ਸਨ ਕਿ ਬੱਸ ਅੱਡੇ ਦੀਆਂ ਦੀਵਾਰਾਂ 'ਤੇ ਇਸ਼ਤਿਹਾਰ ਲੱਗ ਗਏ। ਜਦ ਕੁਝ ਨੌਜਵਾਨਾਂ ਨੇ ਕਲੱਬ ਦੇ ਪ੍ਰਧਾਨ ਨੂੰ ਇਸ਼ਤਿਹਾਰ ਲਗਾਉਣ ਵਾਲੇ ਨੂੰ ਜੁਰਮਾਨਾ ਕਰਨ ਦੀ ਗੱਲ ਕਹੀ ਤਾਂ ਉਹ ਕਹਿਣ ਲੱਗਾ, "ਦੇਖੋ ਬਈ ਇਹ ਤਾਂ ਸੰਤ ਮਹਾਰਾਜ 1008 ਦੇ ਪ੍ਰਵਚਨਾਂ ਵਾਲੇ ਇਸ਼ਤਿਹਾਰ ਹਨ, ਉਹ ਤਾਂ ਦੁਨੀਆਂ ਨੂੰ ਸਿੱਧੇ ਰਾਹ ਪਾਉਂਦੇ ਹਨ ਇਸ ਲਈ ਅਸੀਂ ਉਹਨਾਂ ਨੂੰ ਜੁਰਮਾਨਾ ਨਹੀਂ ਕਰ ਸਕਦੇ। ਜੇ ਕੋਈ ਹੋਰ ਹੁੰਦਾ ਤਾਂ ਅਸੀਂ ਉਸਨੂੰ 'ਬੰਦੇ ਦਾ ਪੁੱਤ' ਬਣਾ ਦਿੰਦੇ। ਨੌਜਵਾਨ ਪ੍ਰਧਾਨ ਦੀ ਸਮਝ 'ਤੇ ਹੈਰਾਨ ਸਨ।





# ਕੀ ਹਨ ਮਨੋਰੋਗ?

ਡਾ.ਰਣਵੀਰ ਸਿੰਘ ਯਖ਼ਮੀ

ਮਨੋਰੋਗ ਉਹ ਬਿਮਾਰੀ ਹੈ ਜਿਸ ਵਿੱਚ ਮਰੀਜ਼ ਦੇ ਮਨ ਦੀ ਦਸ਼ਾ ਖ਼ਰਾਬ ਹੋ ਜਾਂਦੀ ਹੈ, ਉਸਦੀ ਸੋਚ ਬਦਲ ਜਾਂਦੀ ਹੈ ਤੇ ਵਿਹਾਰ ਵਿੱਚ ਤਬਦੀਲੀ ਆ ਜਾਂਦੀ ਹੈ। ਇਹ ਵੇਖਣ ਵਿੱਚ ਆ ਰਿਹਾ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਮਾਨਸਿਕ ਰੋਗੀਆਂ ਦੀ ਗਿਣਤੀ ਵਿੱਚ ਵਾਧਾ ਹੋ ਰਿਹਾ ਹੈ। ਲੋਕਾਂ 'ਚ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਤਾਂ ਵਧ ਰਹੀ ਹੈ ਪ੍ਰੰਤੂ ਬਹੁਗਿਣਤੀ ਲੋਕ ਅਜੇ ਵੀ ਇਸ ਨੂੰ ਬਿਮਾਰੀ ਨਾ ਸਮਝ ਕੇ 'ਓਪਰੀ ਕਸਰ' ਜਾਂ 'ਕਾਲਾ ਜਾਦੂ' ਸਮਝਦੇ ਹਨ ਅਤੇ ਮਰੀਜ਼ ਦਾ ਇਲਾਜ ਕਰਵਾਉਣ ਦੀ ਬਜਾਏ ਬਾਬਿਆਂ ਕੋਲੋਂ ਝਾੜ ਫੂਕ ਕਰਵਾਉਂਦੇ ਹਨ। ਜਿਸ ਨਾਲ ਮਰੀਜ਼ ਦੀ ਬਿਮਾਰੀ ਵਧ ਜਾਂਦੀ ਹੈ।

### ਮਨੋਰੋਗ ਦੀਆਂ ਮੁੱਖ ਕਿਸਮਾਂ ਤੇ ਲੱਛਣ

ਮਨੋਰੋਗ ਇੱਕ ਤਰ੍ਹਾਂ ਦਾ ਨਾ ਹੋ ਕੇ ਕਈ ਤਰ੍ਹਾਂ ਦਾ ਹੁੰਦਾ ਹੈ। ਵੱਖ-ਵੱਖ ਰੋਗਾਂ ਦੇ ਵੱਖ-ਵੱਖ ਲੱਛਣ ਤੇ ਇਲਾਜ ਹੁੰਦੇ ਹਨ। ਮਨੋਰੋਗਾਂ ਦੀਆਂ ਪ੍ਰਮੁੱਖ਼ ਕਿਸਮਾਂ ਇਸ ਪ੍ਰਕਾਰ ਹਨ :

1. **ਨਿਊਰੋਸਿਸ :** ਇਸ ਬਿਮਾਰੀ ਦੀ ਮੁੱਖ਼ ਅਲਾਮਤ ਹੈ ਘਬਰਾਹਟ ਹੋਣਾ। ਇਸ ਵਿੱਚ ਮਰੀਜ਼ ਦਾ ਅਸਲ ਹਾਲਤਾਂ ਨਾਲ ਸਬੰਧ ਕਾਇਮ ਰਹਿੰਦਾ ਹੈ। ਨਿਊਰੋਸਿਸ ਵਿੱਚ ਮੁੱਖ਼ ਤੌਰ ਤੇ ਇਹ ਬਿਮਾਰੀਆਂ ਸ਼ਾਮਲ ਹਨ।

(ੳ) **ਫ਼ੋਬਿਕ ਨਿਊਰੋਸਿਸ** (Phobic Neurosis) : ਇਸ ਨੂੰ ਆਮ ਭਾਸ਼ਾ ਵਿੱਚ ਲੋਕ ਫ਼ੋਬੀਆ ਆਖ਼ਦੇ ਹਨ। ਇਸ ਬਿਮਾਰੀ ਵਿੱਚ ਮਰੀਜ਼ ਨੂੰ ਕਿਸੇ ਜਗ੍ਹਾ ਤੋਂ (ਜਿਵੇਂ ਉੱਚੀ ਇਮਾਰਤ, ਬੰਦ ਕਮਰਾ), ਹਾਲਾਤ (ਇਕੱਠ) ਜਾਂ ਕਿਸੇ ਜਾਨਵਰ ਤੋਂ ਜਰੂਰਤ ਤੋਂ ਜ਼ਿਆਦਾ ਤੇ ਬੇਮਤਲਬ ਡਰ ਲਗਦਾ ਹੈ। ਜਦ ਮਰੀਜ਼ ਨੂੰ ਇਹਨਾਂ ਚੀਜ਼ਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਸ ਨੂੰ ਬਹੁਤ ਘਬਰਾਹਟ ਹੁੰਦੀ ਹੈ। ਹੌਲੀ-ਹੌਲੀ ਉਹ ਇਹਨਾਂ ਤੋਂ ਕੰਨੀ ਕਤਰਾਉਣ ਲੱਗ ਪੈਂਦਾ ਹੈ।

(ਅ) **ਐਨਜ਼ਾਈਟੀ ਨਿਊਰੋਸਿਸ** (Anxiety Neurosis) : ਇਸ ਬਿਮਾਰੀ ਦਾ ਪ੍ਰਮੁੱਖ਼ ਲੱਛਣ ਮਰੀਜ਼ ਨੂੰ ਲੰਮਾ ਸਮਾਂ ਘਬਰਾਹਟ ਰਹਿਣਾ ਹੈ। ਉਸ ਨੂੰ ਛੋਟੀ-ਛੋਟੀ ਗੱਲ ਤੋਂ ਤੇ ਬਿਨਾਂ ਕਿਸੇ ਕਾਰਣ ਕੁਝ ਸਮੇਂ ਬਾਅਦ ਘਬਰਾਹਟ ਹੋਣ ਲੱਗ ਜਾਂਦੀ ਹੈ। ਕਈ ਵਾਰ ਉਸ ਨੂੰ ਲਗਦਾ ਹੈ ਕਿ ਜਿਵੇਂ ਉਸ ਦੇ ਦਿਲ ਨੂੰ ਅੰਦਰੋਂ ਕੋਈ ਚੀਜ਼ ਖਿੱਚਦੀ ਹੈ ਜਾਂ ਦਿਲ ਦੀ ਧੜਕਣ ਤੇਜ਼ ਹੋ ਜਾਂਦੀ ਹੈ। ਉਸ ਨੂੰ ਤਰੇਲੀ ਆ ਕੇ ਹੱਥ ਪੈਰ ਠੰਡੇ ਹੋ ਜਾਂਦੇ ਹਨ, ਸਰੀਰ ਕੰਬਣ ਲੱਗ ਜਾਂਦਾ ਹੈ ਤੇ ਸਿਰ ਭਾਰੀ ਹੋ ਜਾਂਦਾ ਹੈ। ਇਹ ਸਾਰੇ ਲੱਛਣ ਇੱਕ ਮਰੀਜ਼ ਵਿੱਚ ਹੋਣੇ ਜਰੂਰੀ ਨਹੀਂ। ਅਲੱਗ-ਅਲੱਗ ਮਰੀਜ਼ਾਂ ਵਿੱਚ ਇਹ ਲੱਛਣ ਵੱਖਰੇ ਵੀ ਹੋ ਸਕਦੇ ਹਨ। ਇਸ ਦੀ ਇੱਕ ਕਿਸਮ ਹੈ Panic Attack , ਇਸ ਬਿਮਾਰੀ ਵਿੱਚ ਮਰੀਜ਼ ਨੂੰ ਇੱਕਦਮ ਹੀ ਘਬਰਾਹਟ ਹੋ ਜਾਂਦੀ ਹੈ। ਉਸ ਨੂੰ ਲਗਦਾ ਹੈ ਕਿ ਉਸ ਦਾ ਸਾਹ ਬੰਦ ਹੋ ਰਿਹਾ ਹੈ। ਕਈ ਵਾਰ ਮਰੀਜ਼ ਨੂੰ ਜਾਪਦਾ ਹੈ ਕਿ ਉਸ ਨੂੰ ਹਾਰਟ ਅਟੈਕ ਹੋ ਜਾਵੇਗਾ ਜਾਂ ਉਸ ਦੀ ਮੌਤ ਹੋ ਜਾਵੇਗੀ।

(ੲ) **ਆਬਸੈਸਿਵ ਕੰਪਲਸਿਵ ਡਿਸਆਡਰ** (O.C.D.) : ਇਸ ਬਿਮਾਰੀ ਦੇ ਮਰੀਜ਼ਾਂ ਦੇ ਲੱਛਣ ਵੱਖਰੇ-ਵੱਖਰੇ ਹੋ ਸਕਦੇ ਹਨ। ਕੁਝ ਮਰੀਜ਼ ਸਫ਼ਾਈ ਦਾ ਜ਼ਿਆਦਾ ਧਿਆਨ ਰੱਖਦੇ ਹਨ ਤੇ ਵਾਰੀ-ਵਾਰੀ ਹੱਥ ਧੋਂਦੇ ਹਨ। ਨਹਾਉਣ ਲੱਗੇ ਬਹੁਤ ਸਮਾਂ ਲਗਾਉਂਦੇ ਹਨ। ਕੁਝ ਮਰੀਜ਼ ਚੀਜ਼ਾਂ ਵਾਰੀ-ਵਾਰੀ ਚੈੱਕ ਕਰਦੇ ਹਨ, ਜਿਵੇਂ ਕੁੰਡੀ ਲਗਾ ਕੇ ਮੁੜ ਚੈੱਕ ਕਰਨਾ, ਜੇਬ ਨੂੰ ਵਾਰੀ-ਵਾਰੀ ਦੇਖਣਾ ਆਦਿ। ਕਈ ਮਰੀਜ਼ਾਂ ਦੇ ਮਨ ਵਿੱਚ ਇੱਕ ਤਰ੍ਹਾਂ ਦੇ ਵਿਚਾਰ ਵਾਰੀ-ਵਾਰੀ ਆਉਂਦੇ ਹਨ। ਇਸ ਬਿਮਾਰੀ ਵਿੱਚ ਮਰੀਜ਼ ਨੂੰ ਇਹ ਤਾਂ ਪਤਾ ਹੁੰਦਾ ਹੈ ਕਿ ਉਹ ਇਹ ਸਭ ਕੁਝ ਫ਼ਜ਼ੂਲ ਕਰ ਰਿਹਾ ਹੈ ਪਰ ਉਹ ਆਪਣੇ ਆਪ ਨੂੰ ਰੋਕਣ ਤੋਂ ਅਸਮਰੱਥ ਹੁੰਦਾ ਹੈ।

(ਸ) **ਡਿਸੋਸੀਏਟਵ ਡਿਸਆਰਡਰ** (Dissociative Disorder) : ਪਹਿਲਾਂ ਇਸ ਬਿਮਾਰੀ ਨੂੰ ਹਿਸਟੀਰੀਆ ਕਿਹਾ ਜਾਂਦਾ ਸੀ। ਇਸ ਬਿਮਾਰੀ ਵਿੱਚ ਵੀ ਕਈ ਤਰ੍ਹਾਂ ਦੇ ਲੱਛਣ ਹੋ ਸਕਦੇ ਹਨ। ਇਸ ਬਿਮਾਰੀ ਤੋਂ ਪੀੜਤ ਮਰੀਜ਼ਾਂ ਨੂੰ ਖ਼ਾਸ ਕਿਸਮ ਦੇ ਦੌਰੇ (ਦੰਦਲ) ਪੈਂਦੇ ਹਨ। ਮਰੀਜ਼ ਗੁੰਮ-ਸੁੰਮ ਹੋ ਜਾਂਦਾ ਹੈ ਤੇ ਕਾਫ਼ੀ ਸਮਾਂ ਇਸ ਹਾਲਤ ਵਿੱਚ ਰਹਿੰਦਾ ਹੈ। ਸਰੀਰ ਦਾ ਕੋਈ ਹਿੱਸਾ ਕੰਮ ਕਰਨਾ ਬੰਦ ਕਰ ਦਿੰਦਾ ਹੈ ਜਿਵੇਂ ਬਾਂਹ ਨਾ ਹਿੱਲਣੀ ਜਾਂ ਲੱਤਾਂ ਦਾ ਭਾਰ ਨਾ ਝੱਲਣਾ। ਇਸ ਬਿਮਾਰੀ ਤੋਂ ਪੀੜਤ ਕੁਝ ਮਰੀਜ਼ ਸਿਰ ਘੁਮਾਉਣ ਵੀ ਲੱਗ ਜਾਂਦੇ ਹਨ ਤੇ ਓਪਰੀ ਆਵਾਜ਼ ਵਿੱਚ ਬੋਲਦੇ ਹਨ। ਜਿਸ ਨੂੰ ਆਮ ਲੋਕ ਖੇਡਣਾ ਜਾਂ ਕਸਰ ਹੋਣਾ ਕਹਿੰਦੇ ਹਨ। ਕਈ ਰੋਗੀ ਇਸ ਤਰ੍ਹਾਂ ਦੀਆਂ ਗੱਲਾਂ ਵੀ ਕਰਦੇ ਹਨ ਜਿਵੇਂ ਉਨ੍ਹਾਂ ਵਿੱਚ ਕੋਈ 'ਦੈਵੀ ਸ਼ਕਤੀ' ਹੋਵੇ।

2. **ਸਾਈਕੌਸਿਸ** (Psychosis) : ਇਸ ਵਿੱਚ ਮੁੱਖ਼ ਤੌਰ ਤੇ ਨਿਮਨ ਲਿਖ਼ਤ ਬਿਮਾਰੀਆਂ ਹਨ :

(ੳ) **ਸੀਜ਼ੋਫਰੇਨੀਆ :** ਇਸ ਬਿਮਾਰੀ ਦੀਆਂ ਅੱਗੇ ਹੋਰ ਕਿਸਮਾਂ ਹਨ ਤੇ ਕਿਸਮ ਦੇ ਮੁਤਾਬਿਕ ਹੀ ਵੱਖ-ਵੱਖ ਨਿਸ਼ਾਨੀਆਂ ਹੋ ਸਕਦੀਆਂ ਹਨ। ਆਮ ਤੌਰ ਤੇ ਇਸ ਰੋਗ ਦੇ ਮਰੀਜ਼ਾਂ ਵਿੱਚ ਇਹ ਨਿਸ਼ਾਨੀਆਂ ਹੁੰਦੀਆਂ ਹਨ ਜਿਵੇਂ ਇਕੱਲੇ ਬੈਠ ਕੇ ਗੱਲਾਂ ਕਰਨੀਆਂ, ਮਰੀਜ਼ ਦੇ ਬੁੱਲ੍ਹ ਫ਼ਰਕਦੇ ਦਿਖਣੇ, ਇਕੱਲੇ ਬੈਠਿਆਂ ਇਸ਼ਾਰੇ ਜਾਂ ਹਰਕਤਾਂ ਕਰਨੀਆਂ ਤੇ ਹੱਸਣਾ। ਕਈ ਰੋਗੀ ਕੰਮ ਕਰਨਾ, ਨਹਾਉਣਾ ਤੇ ਰੋਟੀ ਖਾਣਾ ਵੀ ਬੰਦ ਕਰ ਦਿੰਦੇ ਹਨ। ਕੁਝ ਦੇ ਕੰਨਾਂ ਵਿੱਚ ਅਜੀਬੋ-ਗ਼ਰੀਬ ਆਵਾਜ਼ਾਂ ਪੈਂਦੀਆਂ ਹਨ। ਕਈ ਵਾਰ ਉਨ੍ਹਾਂ ਨੂੰ ਚੀਜ਼ਾਂ ਵਿੱਚੋਂ ਵੀ ਆਵਾਜ਼ਾਂ ਸੁਣਾਈ ਦਿੰਦੀਆਂ ਹਨ ਜਿਵੇਂ ਪੱਖੇ ਵਿੱਚੋਂ, ਪਾਣੀ ਦੀ ਟੂਟੀ ਵਿੱਚੋਂ। ਇਸ ਤਰ੍ਹਾਂ ਕਈ ਮਰੀਜ਼ ਸ਼ੱਕੀ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਜਾਪਦਾ ਹੈ ਕਿ ਕੋਈ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਣਾ ਚਾਹੁੰਦਾ ਹੈ। ਕਈ ਵਾਰ ਉਹ ਆਪਣੇ ਸਾਥੀ ਦੇ ਚਾਲ-ਚਲਣ ਤੇ ਸ਼ੱਕ ਕਰਦੇ ਹਨ ਤੇ ਸਮਝਦੇ ਹਨ ਕਿ ਲੋਕ ਉਸ ਦੀਆਂ ਗੱਲਾਂ ਹੀ ਕਰਦੇ ਹਨ।

(ਅ) **ਦੋ ਧਰੁਵੀ ਵਿਕਾਰ** (Bipolar Affective Disorder) : ਇਸ ਬਿਮਾਰੀ ਵਿੱਚ ਰੋਗੀ ਡਿਪਰੈਸ਼ਨ (ਉਦਾਸੀ) ਜਾਂ Mania (ਤੇਜੀ) ਵਿੱਚ ਹੋ ਸਕਦਾ ਹੈ ਤੇ ਉਸ ਦੇ ਮੁਤਾਬਿਕ ਹੀ ਉਸਦੇ ਲੱਛਣ ਹੁੰਦੇ ਹਨ

(a) Mania (**ਤੇਜੀ**) : ਇਸ ਰੋਗ ਤੋਂ ਪੀੜਤ ਵਿਅਕਤੀ ਜ਼ਿਆਦਾ ਬੋਲਦਾ ਹੈ, ਤੋਰਾ ਫੇਰਾ ਵੀ ਜ਼ਿਆਦਾ ਕਰਦਾ ਹੈ। ਉਸ ਦਾ ਆਤਮ ਵਿਸ਼ਵਾਸ ਵਧ ਜਾਂਦਾ ਹੈ ਤੇ ਉਹ ਵੱਡੀਆਂ-ਵੱਡੀਆਂ ਗੱਲਾਂ ਕਰਦਾ

ਹੈ (ਫੜ੍ਹਾਂ ਮਾਰਦਾ ਹੈ), ਬਹਿਸ ਜ਼ਿਆਦਾ ਕਰਦਾ ਹੈ ਤੇ ਬਿਨਾਂ ਜਰੂਰਤ ਤੋਂ ਚੀਜ਼ਾ ਖਰੀਦਦਾ ਹੈ। ਉਸ ਨੂੰ ਨੀਂਦ ਘੱਟ ਆਉਂਦੀ ਹੈ ਪਰ ਫਿਰ ਵੀ ਉਹ ਥਕਾਵਟ ਮਹਿਸੂਸ ਨਹੀਂ ਕਰਦਾ।

**(b) Depression (ਉਦਾਸੀ) :** ਇਸ ਹਾਲਤ ਵਿੱਚ ਲੱਛਣ ਮੇਨੀਆ ਦੇ ਬਿਲਕੁਲ ਉਲਟ ਹੁੰਦੇ ਹਨ। ਰੋਗੀ ਦਾ ਆਤਮ ਵਿਸ਼ਵਾਸ ਘਟ ਜਾਂਦਾ ਹੈ। ਸਰੀਰ ਥੱਕਿਆ-ਟੁੱਟਿਆ ਰਹਿੰਦਾ ਹੈ ਤੇ ਮਨ ਬੁਝਿਆ ਰਹਿੰਦਾ ਹੈ। ਕੰਮ ਕਰਨ ਨੂੰ ਦਿਲ ਨਹੀਂ ਕਰਦਾ।

**3. Mental Retardation (ਦਿਮਾਗ ਘੱਟ ਹੋਣਾ) :** ਇਸ ਵਿੱਚ ਰੋਗੀ ਦਾ ਦਿਮਾਗ ਉਸ ਉਮਰ ਦੇ ਲੋਕਾਂ ਦੇ ਦਿਮਾਗ ਨਾਲੋਂ ਘੱਟ ਕੰਮ ਕਰਦਾ ਹੈ। ਇਹ ਬਿਮਾਰੀ ਜਮਾਂਦਰੂ ਹੋ ਸਕਦੀ ਹੈ ਤੇ ਜਾਂ ਬਾਅਦ ਵਿੱਚ ਕਿਸੇ ਬਿਮਾਰੀ ਕਾਰਣ ਹੋ ਸਕਦੀ ਹੈ। ਇਸ ਬਿਮਾਰੀ ਦੇ ਲੱਛਣ ਇਸ ਗੱਲ ਤੇ ਨਿਰਭਰ ਹਨ ਕਿ ਉਸ ਦਾ ਦਿਮਾਗ ਕਿੰਨਾ ਘੱਟ ਹੈ।

**4. Epilipsy (ਮਿਰਗੀ) :** ਇਸ ਰੋਗ ਵਿੱਚ ਦਿਮਾਗ ਦੇ ਕਿਸੇ ਹਿੱਸੇ ਵਿੱਚੋਂ ਕਰੰਟ ਜਿਆਦਾ ਨਿਕਲਦਾ ਹੈ। ਜਿਆਦਾਤਰ ਮਰੀਜ਼ਾਂ ਨੂੰ ਦੌਰੇ ਪੈਂਦੇ ਹਨ ਤੇ ਸਰੀਰ ਕੰਬਦਾ ਹੈ। ਕਈ ਵਾਰ ਜੀਭ ਵੀ ਕੱਟੀ ਜਾਂਦੀ ਹੈ ਤੇ ਪਿਸ਼ਾਬ ਵੀ ਨਿਕਲ ਜਾਂਦਾ ਹੈ। ਇੱਕ ਤਰ੍ਹਾਂ ਦੀ ਮਿਰਗੀ ਵਿੱਚ ਰੋਗੀ ਕੁਝ ਸਕਿੰਟਾਂ ਲਈ ਬੌਂਦਲਿਆ ਜਾ ਹੁੰਦਾ ਹੈ ਤੇ ਫਿਰ ਆਪਣੇ ਆਪ ਠੀਕ ਹੋ ਜਾਂਦਾ ਹੈ।

**ਰੋਗਾਂ ਦੇ ਕਾਰਣ :** ਮਾਨਸਿਕ ਰੋਗਾਂ ਦਾ ਕੋਈ ਇੱਕ ਕਾਰਣ ਨਹੀਂ ਹੁੰਦਾ। ਕਈ ਬਿਮਾਰੀਆਂ ਖ਼ਾਨਦਾਨੀ ਹੁੰਦੀਆਂ ਹਨ। ਪਰਿਵਾਰਕ ਮਾਹੌਲ ਤੇ ਕੰਮ ਵਾਲੀ ਜਗ੍ਹਾ ਦਾ ਵਾਤਾਵਰਨ ਠੀਕ ਨਾ ਹੋਣਾ ਵੀ ਇੱਕ ਕਾਰਣ ਹੋ ਸਕਦਾ ਹੈ। ਕਈ ਤਰ੍ਹਾਂ ਦੇ ਨਸ਼ੇ ਵੀ ਇਸ ਮਾਨਸਿਕ ਰੋਗ ਦਾ ਕਾਰਣ ਬਣਦੇ ਹਨ। ਜਰੂਰਤ ਤੋਂ ਜ਼ਿਆਦਾ ਇਛਾਵਾਂ ਹੋਣੀਆਂ ਤੇ ਫਿਰ ਉਹਨਾਂ ਦੀ ਪ੍ਰਾਪਤੀ ਨਾ ਹੋਣਾ ਵੀ ਰੋਗਾਂ ਦਾ ਕਾਰਣ ਬਣਦਾ ਹੈ।

**ਇਲਾਜ :** ਆਮ ਲੋਕਾਂ ਦੀ ਧਾਰਨਾ ਹੈ ਕਿ ਮਾਨਸਿਕ ਰੋਗਾਂ ਦਾ ਕੋਈ ਇਲਾਜ ਨਹੀਂ ਹੈ ਪਰ ਇਹ ਧਾਰਨਾ ਬਿਲਕੁਲ ਗ਼ਲਤ ਹੈ। ਮਾਨਸਿਕ ਰੋਗ ਵੀ ਬਾਕੀ ਰੋਗਾਂ ਵਾਂਗ ਹੀ ਹਨ ਤੇ ਇਹਨਾਂ ਦਾ ਇਲਾਜ ਸੰਭਵ ਹੈ। ਅਜਿਹੇ ਰੋਗੀਆਂ ਦੇ ਇਲਾਜ ਲਈ ਮਨੋਰੋਗ ਮਾਹਿਰ ਡਾਕਟਰਾਂ ਕੋਲ ਜਾਣਾ ਚਾਹੀਦਾ ਹੈ। ਕਈ ਲੋਕ ਇਹ ਸਮਝਦੇ ਹਨ ਕਿ ਮਨੋਰੋਗਾਂ ਦੀਆਂ ਦਵਾਈਆਂ ਨਸ਼ੇ ਵਾਲੀਆਂ ਹੁੰਦੀਆਂ ਹਨ। ਅਜਿਹਾ ਮੰਨਣਾ ਠੀਕ ਨਹੀਂ ਹੈ ਕਿਉਂਕਿ ਮਰੀਜ਼ ਦੇ ਰੋਗ ਨੂੰ ਕੰਟਰੋਲ ਕਰਨ ਲਈ ਕਈ ਵਾਰ ਅਜਿਹੀਆਂ ਦਵਾਈਆਂ ਦੀ ਵਰਤੋਂ ਕਰਨੀ ਪੈਂਦੀ ਹੈ ਪਰ ਰੋਗੀ ਦੇ ਇਲਾਜ ਲਈ ਘਰ ਪਰਿਵਾਰ ਦਾ ਸਹਿਯੋਗ ਵੀ ਜਰੂਰੀ ਹੈ। ***

ਸਹਾਇਕ ਪ੍ਰੋਫੈਸਰ, ਮਨੋਰੋਗ ਵਿਭਾਗ
ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ,ਫਰੀਦਕੋਟ 98556-15732

*ਸਮਾਜ ਵਿੱਚ ਜੋ ਕੁਝ ਹੋ ਰਿਹਾ ਹੈ, ਇੱਕ ਸਾਹਿਤਕਾਰ ਤੇ ਇੱਕ ਕਲਾਕਾਰ ਉਸ ਵੱਲੋਂ ਅੱਖਾਂ ਨਹੀਂ ਮੀਟ ਸਕਦਾ। ਸਮਾਜ ਵਿੱਚ ਬਹੁਤਾ ਕੁਝ ਐਸਾ ਹੋ ਰਿਹਾ ਹੈ ਜੋ ਮਨੁੱਖੀ ਕੀਮਤਾਂ ਦੇ ਅਨੁਕੂਲ ਨਹੀਂ। ਇਸ ਨੂੰ ਅਨੁਕੂਲ ਬਣਾਉਣ ਵਾਸਤੇ ਇੱਕ ਸਾਹਿਤਕਾਰ ਦੀ ਕਲਮ, ਚਿੱਤਰਕਾਰ ਦਾ ਬੁਰਸ਼ ਤੇ ਨਾਟ ਕਲਾਕਾਰੀ ਦੀ ਮੰਚ ਕਲਾ ਅਸਰਦਾਇਕ ਤਰੀਕੇ ਨਾਲ ਮੈਦਾਨ ਵਿੱਚ ਆਉਣੀ ਚਾਹੀਦੀ ਹੈ।*

*ਗੁਰਸ਼ਰਨ ਸਿੰਘ।*

## ਨਜ਼ਮ

*'ਇਹ ਘੜੀ ਬੜੀ ਔਖੀ ਹੈ*
*ਮੇਰੀ ਉਡੀਕ ਕਰ*
*ਇਹਨੂੰ ਜ਼ਿੰਦਾ ਦਿਲੀ ਨਾਲ ਜੀਆਂਗੇ ਆਪਾਂ*
*ਆਪਣਾ ਨਿੱਕਾ ਜਿਹਾ ਹੱਥ ਫੜ੍ਹਾ*
*ਆਪਾਂ ਉੱਠਾਂਗੇ ਤੇ ਔਕੜਾਂ ਦਾ ਸਾਹਮਣਾ ਕਰਾਂਗੇ*
*ਮਹਿਸੂਸ ਕਰਾਂਗੇ*
*ਤੇ ਖ਼ੁਸ਼ੀ ਦੀ ਲਹਿਰ ਵਿੱਚ ਉੱਤਰ ਕੇ ਚਲੇ ਜਾਵਾਂਗੇ*
*ਘੜੀ ਬਹੁਤ ਔਖੀ ਹੈ, ਮੇਰੀ ਉਡੀਕ ਕਰ...*
*ਏਸੇ ਤਰ੍ਹਾਂ ਚੁੰਨੀ ਦੀ ਝੁੰਬ ਮਾਰੀ*
*ਤੇ ਟੋਕਰੀ ਫੜ੍ਹੀ ਖੜ੍ਹੀ*
*ਏਸੇ ਤਰ੍ਹਾਂ ਜੁੱਤੀ ਤੇ ਕੱਪੜਿਆਂ 'ਚ ਸਰਸਰਾਉਂਦੀ ਹੋਈ*
*ਫ਼ੈਲ ਜਾਣ ਦੇਹ, ਕਿਆਮਤ ਤੱਕ*
*ਇਸ ਔਖੀ ਘੜੀ ਨੂੰ...*
*ਕਿਆਮਤ ਤੱਕ ਆਪਾਂ*
*ਚੌਂਹ ਹੱਥਾਂ ਤੇ*
*ਚੌਂਹ ਅੱਖਾਂ ਨਾਲ ਇਸ ਦਾ ਸਾਹਮਣਾ ਕਰਾਂਗੇ।'*

.....ਪਾਬਲੋ ਨਰੂਦਾ

ਪੁਰਾਤਨ ਕਾਲ ਵਿੱਚ ਸ਼ੁਰੂ ਹੋਏ ਤੇ ਹੁਣ ਤੇ ਸਮੇਂ ਤੱਕ ਤੁਰੇ ਆ ਰਹੇ ਲੱਖਾਂ ਲੋਕਾਂ ਨੂੰ ਸੰਸਾਰ ਨੂੰ ਸਮਝਣ ਦੇ ਕਰਮ ਤੋਂ ਬਾਹਰ ਰੱਖਣ ਲਈ ਮੁਜ਼ਰਮਾਨਾ ਧੰਦੇ ਨੇ ਕਰੋੜਾਂ ਲੋਕਾਂ ਨੂੰ ਸੰਸਾਰ ਨੂੰ ਸਮਝਣ ਦੇ ਕਰਮ ਤੋਂ ਬਾਹਰ ਰੱਖਣ ਦੇ ਯਤਨਾਂ ਨੇ ਲੋਕਾਂ ਵਿੱਚ ਜਾਤੀ, ਧਰਮ ਤੇ ਕੌਮ ਤੇ ਸੰਕਲਪਾਂ ਰਾਹੀਂ ਵੰਡੀਆਂ ਪਾ ਕੇ ਉਹਨਾਂ ਨੂੰ ਘੋਰ ਅਗਿਆਨਤਾ ਦੀ ਹਾਲਤ, ਭਿਆਨਕ ਬੌਧਿਕ ਅੰਨ੍ਹੇਪਣ, ਹਰ ਤਰ੍ਹਾਂ ਦੀਆਂ ਈਰਖ਼ਾਵਾਂ ਤੇ ਅੰਧ ਵਿਸ਼ਵਾਸੀ ਹਨੇਰੇ ਵਿੱਚ ਰੱਖਿਆ ਹੋਇਆ ਹੈ। ...ਮਾਰਕਸ ਤੇ ਲੈਨਨ ਦੇ ਵਿਚਾਰਾਂ ਦਾ ਵੀ ਜਿਹੜੇ ਸਾਡੇ ਦੇਸ਼ਾਂ ਦੇ ਮਜ਼ਦੂਰਾਂ ਵਿੱਚ ਇਨਕਲਾਬੀ ਚੇਤੰਨਤਾ ਭਰ ਰਹੇ ਹਨ ਅਤੇ ਸੋਵੀਅਤ ਦੇਸ਼ ਵਿੱਚ ਕਿਰਤ ਉਹ ਤਾਕਤ ਬਣ ਗਈ ਹੈ ਜਿਹੜੀ ਵਿਗਿਆਨ ਤੇ ਕਲਾ ਵਿੱਚ ਸਿਰਜਣਾ ਕਰਨ ਦਾ ਆਧਾਰ ਹੈ। ...ਰਚਨਾਤਮਕਤਾ ਸੋਚ ਸ਼ਕਤੀ ਦੇ ਕੰਮ ਵਿੱਚ ਭਰਪੂਰਤਾ ਦੀ ਉਹ ਪੱਧਰ ਹੈ ਜਿਸ ਤੇ ਇਸ ਦੀਆਂ ਕ੍ਰਿਆਵਾਂ ਦੀ ਤੇਜ਼ ਗਤੀ ਆਪਣੇ ਗਿਆਨ ਦੇ ਪ੍ਰਭਾਵਾਂ ਦੇ ਭੰਡਾਰ ਵਿੱਚੋਂ ਸਭ ਤੋਂ ਉੱਭਰਵੇਂ ਤੇ ਵਿਲੱਖਣ ਤੱਥ, ਤਸਵੀਰਾਂ ਤੇ ਵਰਣ ਪੈਦਾ ਕਰਦੀ ਹੈ। ਸਾਡੀ ਯਥਾਰਥ ਦੀ ਸਮਝ ਅਜੇ ਵੀ ਪੇਤਲੀ ਹੈ। ਦੇਸ਼ ਦੀ ਬਾਹਰਲੀ ਦਿੱਖ ਕਾਫ਼ੀ ਹੱਦ ਤੱਕ ਬਦਲ ਗਈ ਹੈ। ਅਸੀਂ ਉਸ ਸਮੇਂ ਵਿੱਚ ਜੀ ਰਹੇ ਹਾਂ, ਜਦੋਂ ਪੁਰਾਣੇ ਜੀਵਨ ਢੰਗ ਨੂੰ ਨਵੇਂ ਸਿਰਿਓਂ ਘੜਿਆ ਜਾ ਰਿਹਾ ਹੈ ਅਤੇ ਮਨੁੱਖ ਵਿੱਚ ਸਵੈ ਮਾਣ ਦੀ ਭਾਵਨਾ ਜਾਗ ਰਹੀ ਹੈ। ਉਹ ਸੰਸਾਰ ਨੂੰ ਬਦਲਣ ਵਾਲੀ ਅਸਲ ਤਾਕਤ ਦੇ ਤੌਰ ਤੇ ਮਹਿਸੂਸ ਕਰ ਰਿਹਾ ਹੈ। ...ਕਲਾ ਦੀ ਕੀਮਤ ਗਿਣਤੀ ਨਹੀਂ ਸਗੋਂ ਗੁਣ ਤੋਂ ਪਰਖ਼ੀ ਜਾਂਦੀ ਹੈ। ਸਾਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਲੋਕਾਂ ਦੀ ਕਿਰਤ ਹੀ ਹੈ ਜਿਹੜੀ ਸੱਭਿਆਚਾਰ ਦੀ ਮੁੱਖ ਜਥੇਬੰਦਕ ਤੇ ਸਾਰੇ ਵਿਚਾਰਾਂ ਨੂੰ ਜਨਮ ਦਿੰਦੀ ਹੈ।

**ਮੈਕਸਿਮ ਗੋਰਕੀ।**





# ਵਿਗਿਆਨ ਤੇ ਮਨੁੱਖ

ਡਾ. ਡੀ.ਪੀ. ਸਿੰਘ

ਸਵੇਰੇ ਨੀਂਦ ਤੋਂ ਉੱਠਦਿਆਂ, ਮੂੰਹ-ਹੱਥ ਧੋਂਦਿਆਂ ਸਾਡਾ ਵਾਹ ਟੁੱਥ-ਬਰੱਸ਼ ਨਾਲ ਪੈਂਦਾ ਹੈ। ਭਲਾਂ ਕਦੇ ਤੁਸੀਂ ਸੋਚਿਆ ਹੈ ਕਿ ਟੁੱਥ-ਬਰੱਸ਼ ਕਿਸ ਪਦਾਰਥ ਦਾ ਬਣਿਆ ਹੈ? ਹੋਰ ਤਾਂ ਹੋਰ ਮੂੰਹ ਹੱਥ ਧੋਣ ਲਈ ਵਰਤਿਆ ਜਾਂਦਾ ਸਾਬਣ, ਕੱਪੜੇ ਧੋਣ ਵਾਲਾ ਡਿਟਰਜੈਂਟ ਤੇ ਨਹਾਉਣ ਲਈ ਵਰਤੀ ਜਾਂਦੀ ਪਲਾਸਟਿਕ ਦੀ ਬਾਲਟੀ ਤੇ ਮੱਘ ਅੱਜ ਸਾਡੇ ਜੀਵਨ ਦਾ ਅਨਿੱਖੜਵਾਂ ਅੰਗ ਬਣ ਚੁੱਕੇ ਹਨ। ਟੁੱਥ-ਬਰੱਸ਼ ਹੋਵੇ ਜਾਂ ਟੁੱਥ-ਪੇਸਟ, ਫ਼ਰਿੱਜ ਹੋਵੇ ਜਾਂ ਕੂਲਰ, ਰੇਡੀਓ ਹੋਵੇ ਜਾਂ ਟੈਲੀਵੀਜ਼ਨ, ਬੱਸ ਹੋਵੇ ਜਾਂ ਕਾਰ ਹੋਰ ਵੀ ਬਹੁਤ ਕੁਝ ਅੱਜ ਏਨੇ ਆਮ ਹੋ ਚੁੱਕੇ ਹਨ ਤੇ ਸਾਡੇ ਜੀਵਨ ਵਿੱਚ ਏਨੇ ਰਲਗੱਡ ਹੋ ਗਏ ਹਨ ਕਿ ਇਹਨਾਂ ਨਿਆਮਤਾਂ ਤੋਂ ਬਿਨਾਂ ਜਿਉਣਾ ਸੰਭਵ ਹੀ ਨਹੀਂ ਲਗਦਾ।

ਇਹਨਾਂ ਸਾਰੀਆਂ ਸੁਖ਼-ਸੁਵਿਧਾਵਾਂ ਪਿੱਛੇ ਇੱਕੋ ਹੀ ਸ਼ਕਤੀ ਕੰਮ ਕਰਦੀ ਹੈ ਤੇ ਇਹ ਸ਼ਕਤੀ ਹੈ- ਵਿਗਿਆਨ ਦੀ। ਵਿਗਿਆਨ ਕੁਦਰਤ ਦੇ ਕੁੱਲ ਵਰਤਾਰਿਆਂ ਦਾ ਅਧਿਐਨ ਕਰਦਾ ਹੈ ਤੇ ਕੁਦਰਤ ਵਿੱਚ ਮਨੁੱਖ ਵੀ ਸ਼ਾਮਲ ਹੈ। ਤੁਸੀਂ ਸੂਰਜ, ਤਾਰੇ, ਪੌਦੇ ਤੇ ਪਸ਼ੂ ਆਦਿ ਦੇਖ਼ਦੇ ਹੋ ਤਾਂ ਤੁਹਾਡੇ ਮਨ ਅੰਦਰ ਅਚੰਭਾ ਪੈਦਾ ਹੁੰਦਾ ਹੈ। ਇਨ੍ਹਾਂ ਬਾਰੇ ਜਾਨਣ ਦੀ ਰੁਚੀ ਜਨਮ ਲੈ ਲੈਂਦੀ ਹੈ। ਤੁਸੀਂ ਜਾਨਣਾ ਚਾਹੁੰਦੇ ਹੋ ਕਿ ਸੰਸਾਰ ਦੀ ਹੋਂਦ ਕਿਉਂ ਤੇ ਕਿਵੇਂ ਬਣੀ? ਇਸ ਤਰ੍ਹਾਂ ਤੁਸੀਂ ਵਿਗਿਆਨੀ ਬਣੇ ਬਿਨਾਂ ਨਹੀਂ ਰਹਿ ਸਕਦੇ।

*ਵਿਗਿਆਨ ਦੱਸਦਾ ਹੈ ਕਿ ਰੱਬ ਦਾ ਸੰਕਲਪ ਮਨੁੱਖ ਦੀ ਰਚਨਾ ਹੈ ਨਾ ਕਿ ਮਨੁੱਖ ਰੱਬ ਦੀ ਰਚਨਾ ਹੈ। ਵਿਗਿਆਨ ਅਨੁਸਾਰ ਦੇਵਤਿਆਂ ਦੀਆਂ ਮੂਰਤੀਆਂ ਦੁੱਧ/ਲੱਸੀ ਜਾਂ ਪਾਣੀ ਨਹੀਂ ਪੀ ਸਕਦੀਆਂ ਤੇ ਨਾ ਹੀ ਕੋਈ ਰਿਸ਼ੀ, ਜੋਗੀ, ਸੰਤ, ਮਹਾਤਮਾ ਜਾਂ ਧਾਰਮਿਕ ਪੁਰਸ਼ ਮੀਂਹ ਪੁਆ ਸਕਦਾ ਹੈ।*

ਟੀ.ਐੱਚ. ਹਕਸਲੇ ਦਾ ਕਥਨ ਹੈ,"ਵਿਗਿਆਨ ਇੱਕ ਸਿੱਖਿਅਤ ਤੇ ਨੇਮ-ਬੱਧ ਗਿਆਨ ਹੈ।" ਤੁਸੀਂ ਕੁਦਰਤੀ ਵਰਤਾਰਿਆਂ ਖ਼ਾਸ ਕਰਕੇ ਸੂਰਜ ਦੇ ਉਦੈ ਹੋਣ ਦਾ ਮਨਮੋਹਕ ਦ੍ਰਿਸ਼ ਜਾਂ ਇਸ ਦੇ ਅਸਤ ਹੋਣ ਦਾ ਮਨ ਲੁਭਾਵਣਾ ਦ੍ਰਿਸ਼ ਤਾਂ ਵੇਖਿਆ ਹੀ ਹੋਵੇਗਾ। ਅੰਬਰ ਦੀ ਸਤਰੰਗੀ ਪੀਂਘ ਕਿਸ ਦਾ ਮਨ ਨਹੀਂ ਲੁਭਾਉਂਦੀ? ਬਸੰਤ ਰੁੱਤ ਦੌਰਾਨ ਸਾਡੇ ਘਰ ਦੇ ਵਿਹੜੇ ਵਿੱਚ ਖਿੜ੍ਹੇ ਰੰਗ ਬਰੰਗੇ ਫੁੱਲ ਸਾਡੀ ਰੂਹ ਨੂੰ ਨਸ਼ਿਆ ਜਾਂਦੇ ਹਨ। ਅੰਬਰ ਵਿੱਚ ਉੱਡ ਰਹੀਆਂ ਕੂੰਜਾਂ ਦਾ ਦ੍ਰਿਸ਼, ਜੰਗਲ ਵਿੱਚ ਕੂਕਦੀ ਕੋਇਲ ਤੇ ਸ਼ਾਮ ਢਲੇ ਘਰ ਪਰਤਦੇ ਪੰਛੀਆ ਦਾ ਸ਼ੋਰਗੁੱਲ ਸਾਡੀ ਜ਼ਿੰਦਗੀ ਨੂੰ ਭਰਪੂਰ ਬਣਾਉਂਦੇ ਹਨ। ਇਹਨਾਂ ਸਾਰੇ ਵਰਤਾਰਿਆਂ ਦੇ ਕਾਰਣਾਂ ਤੇ ਵਾਪਰਨ ਢੰਗਾਂ ਦੀ ਖ਼ੋਜ ਦਾ ਨਾਮ ਹੀ ਵਿਗਿਆਨ ਹੈ। ਰਾਤ ਦੇ ਅੰਬਰ ਵਿੱਚ ਦੂਧੀਆ ਰਾਹ ਜਾਂ ਆਕਾਸ਼ ਗੰਗਾ ਤਾਂ ਤੁਸੀਂ ਵੇਖੀ ਹੀ ਹੋਵੇਗੀ। ਇਹ ਆਕਾਸ਼ ਗੰਗਾ ਸਾਡੇ ਸੂਰਜ ਮੰਡਲ ਵਿੱਚ ਇੱਕ ਕਿਣਕੇ ਤੋਂ ਵੱਧ ਨਹੀਂ ਹੈ ਤੇ ਇੱਥੇ ਇਹ ਵੀ ਸੱਚ ਹੈ ਕਿ ਸਾਡੀ ਆਕਾਸ਼ ਗੰਗਾ, ਪੁਲਾੜ ਵਿੱਚ ਮੌਜੂਦ ਆਕਾਸ਼ ਗੰਗਾਵਾਂ ਵਿੱਚੋਂ ਇੱਕ ਹੀ ਹੈ ਤੇ ਇਹ ਸਾਰੀਆਂ ਆਕਾਸ਼ ਗੰਗਾਵਾਂ ਇੱਕ ਦੂਸਰੇ ਤੋਂ ਦੂਰ ਲਗਭਗ ਰੌਸ਼ਨੀ ਦੀ ਰਫ਼ਤਾਰ ਨਾਲ ਦੌੜ ਰਹੀਆਂ ਹਨ।

ਸੂਰਜ ਮੰਡਲ ਵਿੱਚ ਮੌਜੂਦ ਨੌਂ ਗ੍ਰਹਿਆਂ ਵਿੱਚੋਂ ਸਾਡੀ ਧਰਤੀ ਇੱਕ ਦਰਮਿਆਨੇ ਦਰਜੇ ਦਾ ਗ੍ਰਹਿ ਹੀ ਹੈ। ਰੇਡੀਓ ਆਈਸੋਟੋਪਾਂ ਦੀ ਮੱਦਦ ਨਾਲ ਇਸ ਦੀ ਉਮਰ ਦੇ ਲਗਭਗ ਛੇ ਅਰਬ ਸਾਲ ਹੋਣ ਦਾ ਪਤਾ ਲੱਗਾ ਹੈ। ਉਤਪੱਤੀ ਦੇ ਸਿਧਾਂਤ ਅਨੁਸਾਰ ਮਨੁੱਖ ਵਿਕਸਿਤ ਜੀਵਾਂ ਦੀ ਐਨਥ੍ਰੋਪੋਆਇਡ (Anthropoid) ਵੰਨਗੀ ਨਾਲ ਸਬੰਧ ਰੱਖਦਾ ਹੈ। ਹੋਮੋਸੇਪੀਅਨ ਵਰਗ ਦੇ ਮੈਂਬਰ ਵਜੋਂ ਮਨੁੱਖ ਇਸ ਧਰਤੀ ਤੇ 25 ਲੱਖ ਵਰ੍ਹੇ ਪਹਿਲਾਂ ਪੈਦਾ ਹੋਇਆ ਤੇ ਸਾਡੀ ਸੱਭਿਅਤਾ ਤਾਂ ਸਿਰਫ਼ 6 ਹਜ਼ਾਰ ਸਾਲ ਹੀ ਪੁਰਾਣੀ ਹੈ। ਇਸ ਸਾਰੇ ਇਤਿਹਾਸ ਕਾਲ ਵਿੱਚ ਆਧੁਨਿਕ ਵਿਗਿਆਨ ਦੀ ਕਹਾਣੀ 300 ਸਾਲਾਂ ਤੋਂ ਕੁਝ ਕੁ ਵਧੇਰੇ ਕਾਲ ਵਾਲੀ ਹੀ ਹੈ। Scientist ਸ਼ਬਦ ਤਾਂ ਸੰਨ 1840 ਈ. ਵਿੱਚ ਹੀ ਘੜਿਆ ਗਿਆ। ਬ੍ਰਹਿਮੰਡ ਦੇ ਕੈਨਵਸ ਉੱਤੇ ਮਨੁੱਖੀ ਕਹਾਣੀ ਦੀ ਤੁਲਨਾ ਵਿੱਚ ਵਿਗਿਆਨ ਦੀ ਕਹਾਣੀ ਤਾਂ ਕਾਫ਼ੀ ਛੋਟੀ ਜਿਹੀ ਹੀ ਹੈ।

**ਵਿਗਿਆਨ ਦਾ ਵਿਕਾਸ :** ਵਿਵਹਾਰਿਕ ਵਿਗਿਆਨ (Applied Sciences) ਤਾਂ ਕਾਫ਼ੀ ਪ੍ਰਾਚੀਨ ਹੈ। ਪੁਰਾਤਨ ਸਮੇਂ ਵਿੱਚ ਮਿਸਰ ਵਾਸੀਆਂ ਨੇ ਤਾਂ ਅਜਿਹੇ ਪਿਰਾਮਿਡ ਦਾ ਨਿਰਮਾਣ ਕੀਤਾ ਜਿਸ ਵਿੱਚ ਰੌਸ਼ਨਦਾਨ ਇੱਕ ਖ਼ਾਸ ਢੰਗ ਅਨੁਸਾਰ ਲਗਾਇਆ ਗਿਆ ਸੀ ਤਾਂ ਜੋ 'ਡੌਂਗ ਸਟਾਰ-ਸਿਰੀਅਸ' ਤਾਰੇ ਤੋਂ ਆ ਰਹੀਆਂ ਰੌਸ਼ਨੀ ਕਿਰਨਾਂ ਇਸ ਰੌਸ਼ਨਦਾਨ ਰਾਹੀਂ ਲੰਘ ਕੇ ਸਿੱਧੀਆਂ 'ਮੱਮੀ' ਬਣਾਏ ਗਏ 'ਫੇਰੋਹ' ਦੇ ਮੂੰਹ ਉੱਤੇ ਪੈ ਕੇ ਉਸ ਨੂੰ ਚਮਕ ਦਮਕ ਬਖ਼ਸ਼ਦੀਆਂ ਸਨ। ਸੰਨ 1054 ਵਿੱਚ ਚੀਨੀ ਲੋਕਾਂ ਨੇ ਤਾਂ ਇੱਕ 'ਸੁਪਰਨੋਵਾ' ਦੇ ਵਿਸਫ਼ੋਟ ਨੂੰ ਰਿਕਾਰਡ ਕੀਤਾ ਸੀ ਤੇ ਅੱਜ ਤੇ ਤਾਰਾ ਵਿਗਿਆਨ ਨੇ ਇਸ ਸੁਪਰਨੋਵਾ ਦੀ 'ਕਰੇਬ ਨੇਬੁਲਾ' ਦੇ ਰੂਪ ਵਿੱਚ ਪੁਸ਼ਟੀ ਵੀ ਕਰ ਲਈ ਹੈ। ਮਾਇਆਨ ਸੱਭਿਅਤਾ ਦੇ ਵਾਸੀਆਂ ਨੇ ਤਾਂ ਗ੍ਰਹਿਣਾਂ ਦੇ ਵਾਪਰਨ ਦਾ ਹਿਸਾਬ ਕਿਤਾਬ ਵੀ ਸ਼ੁੱਧ ਰੂਪ ਵਿੱਚ ਲਗਾ ਲਿਆ ਸੀ। ਪੰਜਵੀਂ ਸਦੀ ਦੌਰਾਨ ਭਾਰਤ ਵਿੱਚ ਚਕਿਤਸਕ, ਮੋਤੀਆ ਤੇ ਹਰਨੀਆਂ ਦੇ ਆਪ੍ਰੇਸ਼ਨ ਕਰਨ ਦੇ ਯੋਗਤਾ ਪਾ ਚੁੱਕੇ ਸਨ। ਬੇਸ਼ੱਕ ਵਿਗਿਆਨ ਦਾ ਗਿਆਨ ਪ੍ਰਾਚੀਨ ਸਮੇਂ ਵਿੱਚ ਮੌਜੂਦ ਸੀ ਪ੍ਰੰਤੂ ਵਿਗਿਆਨ ਦਾ ਅਜੋਕਾ ਰੂਪ 17ਵੀਂ ਸਦੀ ਵਿੱਚ ਹੀ ਸਾਹਮਣੇ ਆਉਣਾ ਸ਼ੁਰੂ ਹੋਇਆ। ਪ੍ਰਾਚੀਨ ਕਾਲ ਦੇ ਲੋਕਾਂ ਵਿੱਚ ਵਿਗਿਆਨਕ ਵਿਧੀ ਦੇ ਗਿਆਨ ਦੀ ਵੱਡੀ ਘਾਟ ਰਹੀ ਹੈ।

**ਵਿਗਿਆਨ ਦੀ ਅਜੋਕੀ ਪ੍ਰੀਭਾਸ਼ਾ :** ਵਿਗਿਆਨ ਗਿਆਨ ਦੀ ਉਹ ਸ਼ਾਖਾ ਹੈ ਜੋ ਆਪਣੀਆਂ ਵਿਸ਼ੇਸ਼ ਵਿਧੀਆਂ ਦਾ ਮਾਲਕ ਹੈ। ਵਿਗਿਆਨ ਗਿਆਨ ਤੱਥਾਂ ਅਤੇ ਤਰਕ ਉੱਤੇ ਆਧਾਰਿਤ ਹੁੰਦਾ ਹੈ। ਕੁਦਰਤੀ ਘਟਨਾਵਾਂ ਕਿਵੇਂ ਵਾਪਰਦੀਆਂ ਹਨ? ਵਿਗਿਆਨ ਉਨ੍ਹਾਂ ਦੀ ਵਿਆਖਿਆ ਕਰਦਾ ਹੈ। ਇਹ ਵਿਆਖਿਆਵਾਂ ਕੋਈ 'ਰੱਬ ਹੁਕਮ' ਨਹੀਂ ਹੁੰਦੀਆਂ ਸਗੋਂ ਵਿਗਿਆਨ ਦੀ ਉਨੰਤੀ ਨਾਲ ਇਹ ਬਦਲਦੀਆਂ ਰਹਿੰਦੀਆਂ ਹਨ।

ਵਿਗਿਆਨ ਦਾ ਗਿਆਨ ਅੰਤਰ-ਰਾਸ਼ਟਰੀ ਸੁਭਾਅ ਵਾਲਾ ਹੁੰਦਾ ਹੈ। ਰਾਸ਼ਟਰੀ ਮਾਣ, ਜਾਤ-ਪਾਤ, ਫਿਰਕਾਪ੍ਰਸਤੀ ਆਦਿ ਧਾਰਨਾਵਾਂ ਦੀ ਇਸ ਵਿੱਚ ਕੋਈ ਥਾਂ ਨਹੀਂ ਹੁੰਦੀ। ਵਿਗਿਆਨ, ਵਾਸਤਵਿਕਤਾ ਜਾਂ ਸੱਚ ਨੂੰ ਜਾਨਣ ਅਤੇ ਸਮਝਣ ਦਾ ਢੰਗ ਹੈ। ਵਿਗਿਆਨਕ ਗਿਆਨ ਦੀ ਦੁਰਵਰਤੋਂ ਲਈ ਵਿਗਿਆਨ ਜ਼ਿੰਮੇਵਾਰ ਨਹੀਂ ਹੈ ਸਗੋਂ ਇਸ ਦਾ ਭਾਰ, ਇਸ ਦੀ ਦੁਰਵਰਤੋਂ ਕਰਨ ਵਾਲੇ ਦੇ ਸਿਰ ਹੁੰਦਾ ਹੈ। ਵਿਗਿਆਨ ਤੋਂ ਲਾਭ ਅਤੇ ਹਾਨੀਆਂ ਦੀ ਪ੍ਰਾਪਤੀ ਲਈ ਮਨੁੱਖ ਜ਼ਿੰਮੇਵਾਰ ਹੈ।

**ਲਾਭ :** ਵਿਗਿਆਨ ਤੇ ਤਕਨਾਲੋਜੀ ਦਾ ਗਿਆਨ ਕੁਦਰਤ ਬਾਰੇ ਵਧੇਰੇ ਚੰਗੀ ਸੋਝੀ ਪ੍ਰਦਾਨ ਕਰਦਾ ਹੈ ਅਤੇ ਮਨੁੱਖ ਇਸ ਦੀ ਵਰਤੋਂ ਨਾਲ ਕੁਦਰਤ ਨੂੰ ਸਮਾਜ ਦੇ ਫਾਇਦੇ ਲਈ ਵਰਤਣ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਵਿਗਿਆਨ ਅਧਾਰਿਤ ਵਿੱਦਿਆ ਮਨੁੱਖ ਨੂੰ ਪਦਾਰਥਕ ਭਲਾਈ ਜਿਵੇਂ ਕਿ ਨਵੀਆਂ ਕਿਸਮਾਂ ਦੇ ਕੱਪੜੇ, ਨਵੀਂ ਕਿਸਮ ਦੇ ਇਲਾਜ ਤੇ ਦਵਾਈਆਂ, ਨਵੇਂ ਮਨ-ਪ੍ਰਚਾਵੇ ਦੇ ਸਾਧਨ, ਨਵੇਂ ਆਵਾਜਾਈ ਅਤੇ ਸੰਚਾਰ ਦੇ ਸਾਧਨ ਆਦਿ ਪ੍ਰਾਪਤ ਕਰਨ ਵਿੱਚ ਮੱਦਦ ਕਰਦੀ ਹੈ।

ਵਿਗਿਆਨ ਅਧਾਰਿਤ ਵਿੱਦਿਆ ਦਾ ਦੂਸਰਾ ਮਹੱਤਵਪੂਰਣ ਲਾਭ ਹੈ - ਵਾਸਤਵਿਕਤਾ ਜਾਂ ਯਥਾਰਥਿਕਤਾ ਦੀ ਸੂਝ। ਇਹ ਗੁਣ ਵਿਗਿਆਨਕ ਸੋਚ ਦਾ ਇੱਕ ਅਹਿਮ ਅੰਗ ਹੈ। ਵਿਗਿਆਨਕ ਸੂਝ-ਬੂਝ ਵਿਦਿਆਰਥੀਆਂ ਅਤੇ ਜਨ-ਸਾਧਾਰਨ ਦੇ ਦਿਮਾਗੀ ਵਿਵਹਾਰ ਵਿੱਚ ਸੁਚੱਜੀ ਤਬਦੀਲੀ ਪੈਦਾ ਕਰਨ ਦਾ ਕਾਰਣ ਬਣਦੀ ਹੈ।

ਵਿਗਿਆਨ ਸੱਚ ਜਾਂ ਗਿਆਨ ਦੀ ਭਾਲ ਲਈ ਪ੍ਰਬਲਤਾ ਨੂੰ ਤੀਬਰ ਕਰਦਾ ਹੈ। ਵਿਗਿਆਨਕ ਸੂਝ-ਬੂਝ ਲੋਕਾਂ ਵਿੱਚ ਕੁਦਰਤ ਦੇ ਭੇਦਾਂ ਨੂੰ ਜਾਨਣ ਦੀ ਵੱਡੀ ਖ਼ਾਹਿਸ਼ ਪੈਦਾ ਕਰਦੀ ਹੈ।

ਵਿਗਿਆਨਕ ਸੁਭਾਅ ਦੀ ਤੀਸਰਾ ਅੰਸ਼ ਹੈ - ਖੁੱਲ੍ਹਦਿਲੀ। ਵਿਗਿਆਨ ਦੇ ਖ਼ੇਤਰ ਵਿੱਚ ਇਹ ਮੰਨਿਆ ਜਾਂਦਾ ਹੈ ਕਿ ਕੋਈ ਵੀ ਬਿਆਨ ਸੱਚ ਨਹੀਂ ਹੁੰਦਾ ਸਗੋਂ ਇਹ ਸਿਰਫ਼ ਸੱਚ ਦਾ ਅਨੁਮਾਨ ਹੁੰਦਾ ਹੈ। ਇਸੇ ਕਾਰਣ ਵਿਗਿਆਨ ਦੇ ਨਿਯਮ ਵਿਕਸਿਤ ਹੁੰਦੇ ਰਹਿੰਦੇ ਹਨ, ਉਦਾਹਰਣ ਵਜੋਂ ਰੌਸ਼ਨੀ ਦਾ ਸੁਭਾਅ। ਪਹਿਲੇ ਰੌਸ਼ਨੀ ਨੂੰ ਕਣ ਰੂਪ ਸਮਝਿਆ ਜਾਂਦਾ ਸੀ, ਬਾਅਦ ਵਿੱਚ ਇਸ ਦੇ ਤਰੰਗ ਸੁਭਾਅ ਦਾ ਚਰਚਾ ਵਧ ਗਿਆ। ਅੱਜ ਰੌਸ਼ਨੀ ਨੂੰ ਕਣ ਤੇ ਤਰੰਗ ਦੇ ਸੁਮੇਲ ਵਜੋਂ ਜਾਣਿਆ ਜਾਂਦਾ ਹੈ। ਵਿਗਿਆਨ ਅਧਾਰਿਤ ਗਿਆਨ ਕਿਸਮਤਵਾਦ ਦਾ ਵਿਰੋਧ ਕਰਦਾ ਹੈ।

**ਵਿਗਿਆਨ ਅਤੇ ਮਨੁੱਖੀ ਸਮਾਜ :** ਵਿਗਿਆਨ ਦਾ ਗਿਆਨ ਸਾਨੂੰ ਅੰਧ ਵਿਸ਼ਵਾਸ ਤੋਂ ਮੁਕਤ ਕਰਦਾ ਹੈ। ਅੰਧ ਵਿਸ਼ਵਾਸ ਇੱਕ ਘਾਤਕ ਝੂਠ ਹੈ। ਵਿਗਿਆਨ ਰੱਬ ਦੀ ਹੋਂਦ ਤੋਂ ਮੁਨਕਰ ਹੈ। ਉਹ ਦੇਵੀ ਦੇਵਤਿਆਂ, ਦੈਂਤਾਂ, ਪਰੀਆਂ, ਚੁੜੇਲਾਂ ਤੇ ਜਿੰਨਾਂ ਆਦਿ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਕਰਦਾ।

ਵਿਗਿਆਨ ਅਨੁਸਾਰ ਧਰਤੀ ਤੇ ਸਵਰਗ ਵਿੱਚ ਕੋਈ ਅੰਤਰ ਨਹੀਂ ਹੈ। ਉਸ ਅਨੁਸਾਰ ਅਲੌਕਿਕ ਤੇ ਲੌਕਿਕ ਵਰਤਾਰੇ ਭਿੰਨ ਨਹੀਂ ਹੁੰਦੇ। ਚਮਤਕਾਰ ਵਾਪਰ ਨਹੀਂ ਸਕਦੇ। ਜਿਵੇਂ ਕਿ ਕੋਈ ਵੀ ਜੋਗੀ ਜਾਂ ਸਿੱਧ ਪੁਰਸ਼ ਕਿੰਨੀ ਵੀ ਸਿੱਧੀ ਪ੍ਰਾਪਤ ਕਿਉਂ ਨਾ ਕਰ ਲਵੇ, ਉਹ ਪਾਣੀ ਉੱਤੇ ਨਹੀਂ ਤੁਰ ਸਕਦਾ। ਲਾਸ਼ ਨੂੰ ਮਿੱਠੇ ਕੜਾਹ ਵਿੱਚ ਨਹੀਂ ਬਦਲ ਸਕਦਾ। ਖਲਾਅ ਵਿੱਚੋਂ ਮੱਛੀਆਂ ਨਹੀਂ ਫੜ ਸਕਦਾ ਤੇ ਨਾ ਹੀ ਖ਼ਲਾਅ ਵਿੱਚੋਂ ਰੋਟੀ ਹੀ ਪੈਦਾ ਕਰ ਸਕਦਾ ਹੈ। ਉਹ ਕੰਧ ਦੇ ਆਰ-ਪਾਰ ਨਹੀਂ ਲੰਘ ਸਕਦਾ ਤੇ ਨਾ ਹੀ ਮੁਰਦੇ ਨੂੰ ਜਿਉਂਦਾ ਹੀ ਕਰ ਸਕਦਾ ਹੈ।

ਵਿਗਿਆਨ ਅਨੁਸਾਰ ਰਾਹੂ-ਕੇਤੂ ਹੋਂਦ ਨਹੀਂ ਰੱਖਦੇ। ਬੇਸ਼ੱਕ ਹਿੰਦੂ ਮਿੱਥ ਅਨੁਸਾਰ ਇਹ ਦੋ ਗ੍ਰਹਿ ਹਨ ਜੋ ਮਨੁੱਖੀ ਜੀਵਨ ਉੱਤੇ ਗੰਭੀਰ ਪ੍ਰਭਾਵ ਦਾ ਕਾਰਣ ਬਣਦੇ ਹਨ। ਦਰਅਸਲ ਇਹ ਕਲਪਿਤ ਪੁਲਾੜੀ ਪਿੰਡ ਹਨ। ਜੋਤਿਸ਼ ਵਿੱਦਿਆ ਜੋ 9 ਨਛੱਤਰਾਂ ਉੱਤੇ ਨਿਰਭਰ ਹੈ, ਵਿਗਿਆਨ ਹੀ ਨਹੀਂ ਹੈ ਤੇ ਨਾ ਹੀ ਭਰੋਸੇਯੋਗ। ਹੱਥ ਰੇਖਾ ਵਿਗਿਆਨ, ਚਮੜੀ ਚਿੰਨ੍ਹ ਵਿਗਿਆਨ, ਚਾਹ-ਪੱਤੀਆਂ, ਬਲੌਰੀ ਗੇਂਦਾਂ ਅਤੇ ਤਾਸ਼ ਦੇ ਪੱਤਿਆਂ ਰਾਹੀਂ ਭਵਿੱਖ਼ਬਾਣੀ ਕਰਨ ਵਾਲੀਆਂ ਤਾਂਤਰਿਕ ਕਲਾਵਾਂ ਵਿਗਿਆਨ ਦੀ ਕਸੌਟੀ ਉੱਤੇ ਸਫ਼ਲ ਨਹੀਂ ਹੋਈਆਂ ਹਨ। ਵਿਗਿਆਨ ਦੱਸਦਾ ਹੈ ਕਿ ਰੱਬ ਦਾ ਸੰਕਲਪ ਮਨੁੱਖ਼ ਦੀ ਰਚਨਾ ਹੈ ਨਾ ਕਿ ਮਨੁੱਖ਼ ਰੱਬ ਦੀ ਰਚਨਾ ਹੈ। ਵਿਗਿਆਨ ਅਨੁਸਾਰ ਦੇਵਤਿਆਂ ਦੀਆਂ ਮੂਰਤੀਆਂ ਦੁੱਧ/ਲੱਸੀ ਜਾਂ ਪਾਣੀ ਨਹੀਂ ਪੀ ਸਕਦੀਆਂ ਤੇ ਨਾ ਹੀ ਕੋਈ ਰਿਸ਼ੀ, ਜੋਗੀ, ਸੰਤ, ਮਹਾਤਮਾ ਜਾਂ ਧਾਰਮਿਕ ਪੁਰਸ਼ ਮੀਂਹ ਪੁਆ ਸਕਦਾ ਹੈ।

ਵਿਗਿਆਨ ਦੱਸਦਾ ਹੈ ਕਿ ਕੁਦਰਤ ਦੇ ਨਿਯਮ ਸਰਬਵਿਆਪੀ ਅਤੇ ਉੱਚਤਮ ਹਨ। ਕੋਈ ਵੀ ਆਦਮੀ ਇਨ੍ਹਾਂ ਨਿਯਮਾਂ ਵਿੱਚ ਅਦਲਾ ਬਦਲੀ ਨਹੀਂ ਕਰ ਸਕਦਾ। ਵਿਗਿਆਨ ਅਨੁਸਾਰ 'ਰੱਬ' ਇੱਕ ਵਿਚਾਰ, ਇੱਕ ਕਲਪਨਾ ਤੇ ਇੱਕ ਅੰਦਾਜਾ ਹੀ ਹੋ ਸਕਦਾ ਹੈ। ਬਿਜਲੀ ਲਿਸ਼ਕਣਾ ਅਤੇ ਬੱਦਲ ਗਰਜਣਾ ਕੋਈ ਰੱਬੀ ਜਾਂ ਅਲੌਕਿਕ ਵਰਤਾਰਾ ਨਹੀਂ ਹੈ ਤੇ ਨਾ ਹੀ ਸੂਰਜ ਗ੍ਰਹਿਣ, ਰਾਹੂ-ਕੇਤੂ ਦੈਂਤਾਂ ਦੁਆਰਾ ਸੂਰਜ ਨੂੰ ਨਿਗਲਣਾ ਹੀ ਹੈ। ਵਿਗਿਆਨ ਨੇ ਇਨ੍ਹਾਂ ਕੁਦਰਤੀ ਵਰਤਾਰਿਆਂ ਦਾ ਪੁਸ਼ਟੀਯੋਗ ਭੇਦ ਲੱਭ ਲਿਆ ਹੈ।

ਕੁਦਰਤ ਨਿਰੰਤਰ ਪ੍ਰਵਾਹ ਵਿੱਚ ਹੈ। ਸਮੁੱਚਾ ਬ੍ਰਹਿਮੰਡ ਹਰ ਪਲ ਬਦਲਦਾ ਹੈ। ਅੱਖ ਦੇ ਝਪਕਣ ਜਿੰਨੀ ਦੇਰ ਵਿੱਚ ਵੀ ਇਹ ਇੱਕੋ ਜਿਹਾ ਨਹੀਂ ਰਹਿੰਦਾ। ਕੁਦਰਤ ਦੇ ਸਾਰੇ ਵਰਤਾਰੇ ਕਾਰਜ-ਕਾਰਣ, ਸਿਧਾਂਤ ਦੇ ਨਿਯਮ ਹੇਠ ਵਾਪਰਦੇ ਹਨ ਤੇ ਇਹ ਸਾਰੇ ਵਰਤਾਰੇ ਪੁਲਾੜ ਅਤੇ ਸਮੇਂ ਵਿੱਚ ਵਾਪਰਦੇ ਹਨ। ਵਿਗਿਆਨ ਕੁਦਰਤ ਦੇ ਭੇਦਾਂ ਨੂੰ ਜਾਨਣ ਤੇ ਸਮਝਣ ਦੀ ਵਿਧੀਵਤ ਮਨੁੱਖੀ ਜਗਿਆਸਾ ਦਾ ਨਾਮ ਹੀ ਹੈ।

> ਇਨਕਲਾਬ ਮਿਹਨਤੀ ਵਿਚਾਰਕਾਂ ਅਤੇ ਕਾਰਕੁੰਨਾਂ ਦੀ ਪੈਦਾਇਸ਼ ਹੁੰਦਾ ਹੈ। 'ਬਦਕਿਸਮਤੀ' ਨੂੰ ਭਾਰਤੀ ਇਨਕਲਾਬ ਦਾ ਬੌਧਿਕ ਪੱਖ ਹਮੇਸ਼ਾ ਹੀ ਕਮਜ਼ੋਰ ਰਿਹਾ ਹੈ। ਇਸ ਲਈ ਇਨਕਲਾਬ ਦੀਆਂ ਜਰੂਰੀ ਗੱਲਾਂ ਤੇ ਕੀਤੇ ਕਾਰਜ ਦੇ ਪ੍ਰਭਾਵ ਵੱਲੀਂ ਧਿਆਨ ਨਹੀਂ ਦਿੱਤਾ ਗਿਆ। ਇਸ ਵਾਸਤੇ ਇੱਕ ਇਨਕਲਾਬੀ ਨੂੰ ਅਧਿਐਨ ਅਤੇ ਚਿੰਤਨ ਨੂੰ ਆਪਣੀ ਪਵਿੱਤਰ ਜ਼ਿੰਮੇਵਾਰੀ ਬਣਾ ਲੈਣਾ ਚਾਹੀਦਾ ਹੈ।
>
> .....ਸ਼ਹੀਦ ਭਗਤ ਸਿੰਘ





## ਮੀਜ਼ਾਈਲ ਟੈਕਨਾਲੋਜੀ ਦਾ ਪਿਤਾਮਾ
# ਏ.ਪੀ.ਜੇ. ਅਬਦੁਲ ਕਲਾਮ

ਡਾ.ਕੁਲਵੰਤ ਸਿੰਘ ਥਿੰਦ

ਸਾਡੇ ਸਮਿਆਂ ਦੀ ਕੇਹੀ ਖ਼ੂਬਸੂਰਤ ਤੇ ਵਚਿੱਤਰ ਘਟਨਾ ਹੈ ਕਿ ਅਸੀਂ ਇੱਕ ਅਜਿਹੇ ਮਹਾਨ ਵਿਗਿਆਨੀ ਨੂੰ ਰਾਸ਼ਟਰਪਤੀ ਦੇ ਅਹੁਦੇ ਲਈ ਚੁਣਿਆ ਹੈ ਜੋ ਕੁਦਰਤ ਦਾ ਪ੍ਰੇਮੀ, ਸਾਂਝੀਵਾਲਤਾ ਦਾ ਮੁਜੱਸਮਾ, ਸੰਗੀਤ ਰਸੀਆ ਅਤੇ ਭਾਰਤ ਨੂੰ ਨਵੀਂ ਸਦੀ ਦੀਆਂ ਨਵੀਆਂ ਚੁਣੌਤੀਆਂ ਦੇ ਹਾਣੀ ਬਣਾਉਣ ਵਾਲਾ ਸੁਪਨ ਸਾਜ਼ ਹੈ ਤੇ ਜਿਸ ਦਾ ਵਿਸ਼ਵਾਸ ਹੈ ਕਿ ਕੌਮ ਨਿੱਜ ਨਾਲੋਂ ਹਮੇਸ਼ਾ ਹੀ ਮਹਾਨ ਹੁੰਦੀ ਹੈ।

ਭਾਰਤੀ ਵਿਗਿਆਨੀਆਂ ਨੇ ਵਿਲੱਖਣ ਖ਼ੋਜਾਂ ਨਾਲ ਸਾਇੰਸ ਦਾ ਮੁਹਾਂਦਰਾ ਸੰਵਾਰਨ ਵਿੱਚ ਅਹਿਮ ਰੋਲ ਅਦਾ ਕੀਤਾ ਹੈ। ਕਈ ਸੰਸਾਰ ਪ੍ਰਸਿੱਧ ਵਿਗਿਆਨੀ ਦੇਸ਼ ਵਿਦੇਸ਼ਾਂ ਵਿੱਚ ਵੀ ਉੱਚੇ ਇਨਾਮਾਂ ਦੇ ਹੱਕਦਾਰ ਬਣੇ। ਪਰ ਜਦੋਂ ਇੱਕ ਸਧਾਰਨ ਪਰਿਵਾਰ ਦਾ, ਗ਼ਰੀਬੀ 'ਚ ਮਧੋਲਿਆ ਬੱਚਾ ਆਪਣੀ ਲਿਆਕਤ, ਮਿਹਨਤ ਤੇ ਦੂਰ ਅੰਦੇਸ਼ੀ ਨਾਲ ਦੇਸ਼ ਨੂੰ ਸੈਟੇਲਾਈਟ ਲਾਂਚ ਅਤੇ ਮੀਜ਼ਾਈਲ ਟੈਕਨਾਲੋਜੀ ਵਿੱਚ ਆਤਮ ਨਿਰਭਰ ਬਣਾ ਕੇ ਭਾਰਤ ਰਤਨ ਦਾ ਖ਼ਿਤਾਬ ਪ੍ਰਾਪਤ ਕਰਦਾ ਹੈ ਤਾਂ ਉਸ ਦੀ ਪ੍ਰਾਪਤੀ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਹ ਸੰਦੇਸ਼ ਦਿੰਦੀ ਹੈ ਕਿ ਵਿਦੇਸ਼ਾਂ ਵਿਚਲੀ ਪੜ੍ਹਾਈ ਤੋਂ ਬਗ਼ੈਰ ਵੀ ਉੱਚੀਆਂ ਪ੍ਰਾਪਤੀਆਂ ਦਾ ਸਿਰਨਾਵਾਂ ਜ਼ਿੰਦਗੀ ਦੇ ਨਾਵੇਂ ਖ਼ੁਣਿਆ ਜਾ ਸਕਦਾ ਹੈ।

ਇਸ ਮਹਾਨ ਵਿਗਿਆਨੀ ਦਾ ਜਨਮ 1931 ਨੂੰ ਤਾਮਿਲਨਾਡੂ ਦੇ ਇੱਕ ਨਿੱਕੇ ਜਿਹੇ ਟਾਪੂ ਵਿਚਲੇ ਨਗਰ ਰਮੇਸ਼ਵਰਮ ਦੀ ਮਸਜਿਦ ਵਾਲੀ ਗਲੀ ਵਿੱਚ ਹੋਇਆ। ਨਿਕਚੂ ਜਿਹਾ ਅਬਦੁਲ ਕਲਾਮ ਆਪਣੀ ਮਾਂ ਨਾਲ ਕੇਲਿਆਂ ਦੇ ਪੱਤਿਆਂ ਤੇ ਚਟਣੀ ਖਾਣਾ ਖਾਂਦਿਆਂ ਜ਼ਿੰਦਗੀ ਦੀਆਂ ਸਿਆਣਪਾਂ ਸਿਖਦਾ ਰਿਹਾ। ਰਮੇਸ਼ਵਰਮ ਦੇ ਐਲੀਮੈਂਟਰੀ ਸਕੂਲ ਤੋਂ ਪੰਜਵੀਂ ਤੱਕ ਪੜ੍ਹਦਿਆਂ ਹੋਇਆਂ ਅਬਦੁਲ ਕਲਾਮ ਨੇ ਆਪਣੇ ਚਚੇਰੇ ਭਰਾ ਸ਼ਮਸੁਦੀਨ ਨਾਲ ਰਲਕੇ ਅਖ਼ਬਾਰਾਂ ਵੇਚੀਆਂ ਤੇ ਕਦੇ-ਕਦੇ ਵੱਡੇ ਭਰਾ ਦੀ ਪ੍ਰਚੂਨ ਦੀ ਦੁਕਾਨ ਵੀ ਸੰਭਾਲੀ। ਆਪਣੀ ਮਿਹਨਤ ਕਰਕੇ ਕਲਾਮ ਸ਼ੁਰੂ ਤੋਂ ਹੀ ਆਪਣੇ ਅਧਿਆਪਕਾਂ ਦਾ ਚਹੇਤਾ ਵਿਦਿਆਰਥੀ ਰਿਹਾ ਹੈ। ਅਗਲੇਰੀ ਪੜ੍ਹਾਈ ਕਰਦਿਆਂ ਘਰੋਂ ਦੂਰ ਆਪਣੇ ਪਿਤਾ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਉਹਨਾਂ ਸਖ਼ਤ ਮਿਹਨਤ ਕੀਤੀ ਤੇ 15 ਸਾਲ ਦੀ ਉਮਰ ਵਿੱਚ 10 ਵੀਂ ਪਾਸ ਕਰ ਲਈ। ਕਾਲਜ ਦੀ ਪੜ੍ਹਾਈ ਲਈ ਆਪ ਨੇ ਸੇਂਟ ਜੋਸਫ਼ ਕਾਲਜ ਤ੍ਰਿਚਨਾਪਲੀ ਵਿਖੇ ਦਾਖ਼ਲਾ ਲਿਆ। ਇੱਥੇ ਹੀ ਡਾ.ਕਲਾਮ ਅੰਦਰ ਅੰਗਰੇਜ਼ੀ ਸਾਹਿਤ ਪੜ੍ਹਨ ਦਾ ਸ਼ੌਂਕ ਜਾਗਿਆ ਤੇ ਪ੍ਰੋ. ਕ੍ਰਿਸ਼ਨਾ ਮੂਰਥੀ ਦੁਆਰਾ ਸਮਝਾਏ ਫਿਜ਼ਿਕਸ ਦੇ ਮੂਲ ਸਿਧਾਂਤ ਜ਼ਿੰਦਗੀ ਦੀਆਂ ਤਰਜ਼ੀਹਾਂ ਹੀ ਬਦਲ ਗਏ। ਬੀ.ਐੱਸ.ਸੀ. ਕਰਨ ਤੋਂ ਬਾਅਦ ਆਪ ਨੇ ਐਰੋਨਾਟੀਕਲ ਇੰਜੀਨੀਅਰਿੰਗ ਕਰਨ ਲਈ ਮਦਰਾਸ ਇੰਸਟੀਚਿਊਟ ਆਫ਼ ਟੈਕਨਾਲੋਜੀ ਵਿੱਚ ਦਾਖ਼ਲਾ ਲਿਆ। ਇਸ ਦਾਖ਼ਲੇ ਦੇ ਪੈਸੇ ਆਪ ਦੀ ਭੈਣ ਜ਼ੋਹਰਾ ਨੇ ਆਪਣੇ ਸੋਨੇ ਦੀਆਂ ਵੰਗਾਂ ਗਹਿਣੇ ਰੱਖ ਕੇ ਦਿੱਤੇ। ਇੰਜੀਨੀਅਰਿੰਗ ਕਰਦਿਆਂ ਪ੍ਰੋ.ਸਪਾਂਡਰ, ਪ੍ਰੋ.ਕੇ.ਈ.ਪੰਡਾਲਾਈ ਆਦਿ ਦਾ ਪ੍ਰਭਾਵ ਆਪ ਦੀ ਆਉਣ ਵਾਲੀ ਜ਼ਿੰਦਗੀ ਤੇ ਪਿਆ। ਕੋਰਸ ਖ਼ਤਮ ਹੋਣ ਤੇ ਜਦ ਨੀਵੀਂ ਉਡਾਣ ਵਾਲੇ ਲੜਾਕੂ ਹਵਾਈ ਜਹਾਜ਼ ਦਾ ਪ੍ਰਾਜੈਕਟ ਮਿਲਿਆ ਤਾਂ ਅਬਦੁਲ ਕਲਾਮ ਨੇ ਆਪਣੇ ਗਰੁੱਪ ਵਿੱਚੋਂ ਐਰੋਡਾਇਨਾਮਿਕ ਡੀਜ਼ਾਈਨ ਬਣਾਉਣ ਦੀ ਜ਼ਿੰਮੇਵਾਰੀ ਲਈ। ਕੁਝ ਸਮੇਂ ਬਾਅਦ ਇੰਸਟੀਚਿਊਟ ਦੇ ਡਾਇਰੈਕਟਰ ਪ੍ਰੋ. ਸਿਰੀਨਿਵਾਸਨ ਨੇ ਅਬਦੁਲ ਕਲਾਮ ਦੇ ਡੀਜ਼ਾਈਨ ਨੂੰ ਨਾਮੰਜ਼ੂਰ ਕਰਦਿਆਂ ਆਖਿਆ ਕਿ ਜੇਕਰ ਤਿੰਨ ਦਿਨਾਂ ਵਿੱਚ ਠੀਕ ਡੀਜ਼ਾਈਨ ਨਾ ਬਣਿਆ ਤਾਂ ਤੇਰਾ ਸਕਾਲਰਸ਼ਿਪ ਬੰਦ ਕਰ ਦਿੱਤਾ ਜਾਵੇਗਾ। ਉਸੇ ਸਮੇਂ ਤੋਂ ਕਲਾਮ ਨੇ ਭੁੱਖ਼-ਪਿਆਸ ਨੂੰ ਭੁੱਲ ਅਤੇ ਨੀਂਦ ਨੂੰ ਨੈਣਾਂ 'ਚੋਂ ਉਡਾ ਮੁੜ ਡੀਜ਼ਾਈਨ ਪੂਰਾ ਕੀਤਾ ਤਾਂ ਇੱਕ ਪ੍ਰਛਾਵੇਂ ਨੇ ਉਸ ਦੇ ਮੋਢੇ ਤੇ ਸ਼ਾਬਾਸ਼ ਦਿੱਤੀ। ਸਵੇਰੇ ਖੇਡ ਕੇ ਮੁੜਦੇ ਹੋਏ ਪ੍ਰੋ.ਸਿਰੀਨਿਵਾਸਨ ਨੇ ਕਲਾਮ ਦੇ ਡੀਜ਼ਾਈਨ ਨੂੰ ਸਲਾਹਿਆ ਤੇ ਆਖਿਆ ਕਿ ਮਾਨਸਿਕ ਤਣਾਓ ਦੌਰਾਨ ਅਸੰਭਵ ਕੰਮ ਨੂੰ ਨੇਪਰੇ ਚਾੜ੍ਹ ਕੇ ਤੂੰ ਸਿੱਧ ਕਰ ਦਿੱਤਾ ਹੈ ਕਿ ਤੇਰਾ ਭਵਿੱਖ਼ ਔਖੀਆਂ ਮੰਜ਼ਿਲਾਂ ਦੀ ਪੈੜ ਬਣੇਗਾ। ਇੰਜੀਨੀਅਰਿੰਗ ਖ਼ਤਮ ਹੋਣ ਤੋਂ ਬਾਅਦ ਭਾਰਤੀ ਹਵਾਈ ਸੈਨਾ ਅਤੇ ਡਾਇਰੈਕਟੋਰੇਟ ਆਫ਼ ਟੈਕਨੀਕਲ ਡਿਵੈਲਪਮੈਂਟ ਐਂਡ ਪ੍ਰੋਡਕਸ਼ਨ ਵਿੱਚ ਨੌਕਰੀ ਲਈ, ਦੇਹਰਾਦੂਨ ਅਤੇ ਦਿੱਲੀ ਵਿਖੇ ਇੰਟਰਵਿਊ ਲਈ ਜਾਣਾ, ਅਬਦੁਲ ਕਲਾਮ ਲਈ ਉੱਤਰੀ ਭਾਰਤ ਨੂੰ ਪਹਿਲੀ ਵਾਰ ਵੇਖਣ ਦਾ ਮੌਕਾ ਬਣ ਗਿਆ। ਜਦ ਦੇਹਰਾਦੂਨ ਵਿੱਚ ਏਅਰ ਫ਼ੋਰਸ ਦੀ ਭਰਤੀ ਲਈ ਆਪ ਦੀ ਚੋਣ ਨਾ ਹੋਈ ਤਾਂ ਉਸ ਨੂੰ ਅੰਬਰਾਂ 'ਚ ਉੱਡਣ ਦਾ ਆਪਣਾ ਸੁਪਨਾ ਟੁਟਦਾ ਜਾਪਿਆ। ਫਿਰ 1958 ਵਿੱਚ ਆਪ ਨੇ ਸੀਨੀਅਰ ਸਾਇੰਟਿਫਿਕ ਅਸਿਸਟੈਂਟ ਦੀ ਨੌਕਰੀ ਪ੍ਰਾਪਤ ਕੀਤੀ। 250 ਰੁ: ਪ੍ਰਤੀ ਮਹੀਨਾ ਦੀ ਤਨਖ਼ਾਹ, ਆਰਥਿਕ ਤੰਗੀਆਂ ਵਿੱਚ ਪਲੇ ਕਲਾਮ ਲਈ ਮਾਨਸਿਕ ਤਸੱਲੀ ਦਾ ਸਬੱਬ ਬਣੀ।

ਦਿੱਲੀ ਅਤੇ ਕਾਨ੍ਹਪੁਰ ਵਿਖੇ ਨੌਕਰੀ ਕਰਦਿਆਂ ਤਿੰਨ ਸਾਲਾਂ ਬਾਅਦ ਅਬਦੁਲ ਕਲਾਮ ਦੀ ਨਿਯੁਕਤੀ ਨਵ-ਸਥਾਪਿਤ ਐਰੋਨਾਟੀਕਲ ਡੀਵੈਲਪਮੈਂਟ ਇਸਟਿਬਲਿਸ਼ਮੈਂਟ ਬੰਗਲੌਰ ਵਿਖੇ ਹੋਈ। ਇਸ ਦੇ ਡਾਈਰੈਕਟਰ ਡਾ.ਓ.ਪੀ. ਮਹਿੰਦੀਰੱਤਾ ਨੇ ਕਲਾਮ ਨੂੰ ਹੋਵਰ ਕ੍ਰਾਫ਼ਟ ਦੇ ਪ੍ਰਾਜੈਕਟ ਦਾ ਇੰਚਾਰਜ ਬਣਾਇਆ। ਜਦੋਂ ਸਾਲ ਕੁ ਬਾਅਦ ਨੰਦੀ ਨਾਮਕ ਹੋਵਰ ਕ੍ਰਾਫ਼ਟ ਉੱਤੇ ਭਾਰਤ ਦੇ ਰੱਖਿਆ ਮੰਤਰੀ ਕ੍ਰਿਸ਼ਨਾ ਮੈਨਨ ਨੇ ਅਬਦੁਲ ਕਲਾਮ ਨਾਲ ਧਰਤੀ ਤੋਂ ਥੋੜ੍ਹੀ ਕੁ ਉਚਾਈ ਤੇ ਉਡਾਨ ਭਰੀ ਤਾਂ ਭਾਰਤ ਦੇ ਰੱਖਿਆ ਮੰਤਰੀ ਨੇ ਉਹਨਾਂ ਦੇ ਕੰਮ ਨੂੰ ਸਰਾਹਿਆ। ਜਦ ਕ੍ਰਿਸ਼ਨਾ ਮੈਨਨ ਭਾਰਤ ਦੇ ਰੱਖਿਆ ਮੰਤਰੀ ਨਾ ਰਹੇ ਤਾਂ ਨੰਦੀ ਪ੍ਰਾਜੈਕਟ ਵੀ ਠੱਪ ਹੋ ਗਿਆ ਜਿਸ ਦਾ ਅਬਦੁਲ ਕਲਾਮ ਨੂੰ ਬਹੁਤ ਦੁੱਖ਼ ਹੋਇਆ।

ਸਫ਼ਲਤਾ ਦੀ ਇੱਛਾ ਰੱਖਣ ਵਾਲਿਆਂ ਨੂੰ ਮੌਕੇ ਅਕਸਰ ਹੀ ਮਿਲਦੇ ਰਹਿੰਦੇ ਹਨ। ਉਹਨਾਂ ਮੌਕਿਆਂ 'ਚੋਂ ਇੱਕ ਮੌਕਾ ਸੀ, ਥੋੜ੍ਹੇ ਕੁ ਦਿਨਾਂ ਬਾਅਦ ਟਾਟਾ ਇੰਸਟੀਚਿਊਟ ਆਫ਼ ਫ਼ੰਡਾਮੈਂਟਲ ਰਿਸਰਚ

ਦੇ ਡਾਇਰੈਕਟਰ ਪ੍ਰੋ.ਐੱਮ.ਜੀ.ਕੇ. ਮੈਨਨ ਦਾ ਨੰਦੀ 'ਚ ਉਡਾਨ ਭਰਨ ਤੋਂ ਬਾਅਦ ਨਵ ਸਥਾਪਿਤ ਇੰਡੀਅਨ ਕਮੇਟੀ ਫ਼ਾਰ ਸਪੇਸ ਰਿਸਰਚ ਵਿੱਚ ਕੰਮ ਕਰਨ ਲਈ ਕਲਾਮ ਨੂੰ ਨੌਕਰੀ ਦੀ ਪੇਸ਼ਕਸ਼ ਕਰਨਾ। ਡਾ.ਵਿਕਰਮ ਸਾਰਾਭਾਈ ਤੇ ਪ੍ਰੋ.ਮੈਨਨ ਨੇ ਕਲਾਮ ਨੂੰ ਸਪੇਸ ਰਿਸਰਚ ਲਈ ਇੰਜੀਨੀਅਰ ਦੇ ਤੌਰ ਤੇ ਆਉਣ ਦਾ ਸੱਦਾ ਦਿੱਤਾ ਜਿਹੜਾ ਕਿ ਉਹਨਾਂ ਕਬੂਲ ਕਰ ਲਿਆ। ਜਦੋਂ ਅਬਦੁਲ ਕਲਾਮ, 6 ਮਹੀਨੇ ਦੀ ਰਾਕਟ ਦੀ ਟਰੇਨਿੰਗ ਲੈਣ ਲਈ ਨਾਸਾ (ਅਮਰੀਕਾ) ਜਾਣ ਲੱਗੇ ਤਾਂ ਬੰਬਈ ਦੇ ਹਵਾਈ ਅੱਡੇ 'ਤੇ ਵਿਦਾਇਗੀ ਵੇਲੇ, ਉਸਦੀ ਭੈਣ ਜ਼ੋਹਰਾ ਦੇ ਪਤੀ, ਅਹਿਮਦ ਜਲਾਲੁਦੀਨ ਨੇ ਕਿਹਾ, "ਅਬਦੁਲ ਅਸੀਂ ਤੈਨੂੰ ਪਿਆਰ ਕਰਦੇ ਹਾਂ ਅਤੇ ਸਾਨੂੰ ਤੇਰੇ 'ਤੇ ਵਿਸ਼ਵਾਸ ਵੀ ਹੈ ਅਤੇ ਸਦਾ ਮਾਣ ਵੀ ਰਹੇਗਾ"। ਇਹ ਬਚਨ ਅਬਦੁਲ ਕਲਾਮ ਲਈ ਪ੍ਰੇਰਣਾ ਬਣ ਗਏ।

18 ਜੁਲਾਈ 1980 ਨੂੰ ਅਬਦੁਲ ਕਲਾਮ ਦੀ ਰਹਿਨੁਮਾਈ ਹੇਠ, ਸੈਟੇਲਾਈਟ ਲਾਂਚ ਵਹੀਕਲ-6 ਦੁਆਰਾ, ਸਵੇਰੇ 8 ਵਜ ਕੇ ਤਿੰਨ ਮਿੰਟ 'ਤੇ, 'ਰੋਹਿਨੀ' ਉਪਗ੍ਰਹਿ ਨੂੰ ਸਪੇਸ ਵਿੱਚ ਛੱਡਿਆ ਗਿਆ ਤਾਂ ਭਾਰਤ ਵੀ ਸਪੇਸ ਕਲੱਬ ਦਾ ਮੈਂਬਰ ਬਣ ਗਿਆ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸਮੇਤ ਕਈ ਪ੍ਰਸਿੱਧ ਵਿਗਿਆਨੀਆਂ ਨੇ ਅਬਦੁਲ ਕਲਾਮ ਨੂੰ ਵਧਾਈਆਂ ਦੇ ਸੰਦੇਸ਼ ਭੇਜੇ ਅਤੇ ਅਬਦੁਲ ਕਲਾਮ ਦੀ ਨਿਰਮਾਣਤਾ ਇਹ ਸੀ ਕਿ ਉਹ ਕਮਰੇ 'ਚ ਸ਼ਹਿਨਾਈ ਵਾਦਨ ਸੁਣਦਾ, ਸਫ਼ਲਤਾ ਤੋਂ ਨਿਰਲੇਪ, ਕੁਦਰਤ ਦੀ ਅਨੰਤਤਾ ਮਾਣਦਾ ਰਿਹਾ।26 ਜਨਵਰੀ, 1981 ਨੂੰ ਰੀਪਬਲਿਕ ਡੇ 'ਤੇ ਅਬਦੁਲ ਕਲਾਮ ਨੂੰ ਦਿੱਤਾ ਗਿਆ ਪਦਮ-ਭੂਸ਼ਣ, ਉਸਦੀ ਵਿਲੱਖ਼ਣ ਪ੍ਰਾਪਤੀ ਲਈ ਮਾਣ ਅਤੇ ਭਵਿੱਖ਼ ਵਿਚਲੀਆਂ ਨਵੀਆਂ ਪੁਲਾਘਾਂ ਲਈ ਨਰੋਆ ਚਾਅ ਬਣ ਗਿਆ।

ਰਾਕਟ ਟੈਕਨਾਲੋਜੀ ਨਾਲ ਪ੍ਰਣਾਏ ਹੋਏ ਅਬਦੁਲ ਕਲਾਮ ਨੂੰ, ਭਾਰਤੀ ਸੈਨਾਵਾਂ ਲਈ ਮੀਜ਼ਾਈਲ ਟੈਕਨਾਲੋਜੀ ਦੇ ਪ੍ਰਾਜੈਕਟ ਦਾ ਇੰਚਾਰਜ ਬਣਾਇਆ ਗਿਆ। ਕਈ ਵਰ੍ਹਿਆਂ ਦੀ ਅਣਥੱਕ ਮਿਹਨਤ ਅਤੇ ਇੰਜੀਨੀਅਰਾਂ ਤੇ ਵਿਗਿਆਨੀਆਂ ਦੇ ਸਿਰ ਤੋੜ ਯਤਨਾਂ ਸਦਕਾ, ਭਾਰਤ ਨੇ ਸਤਹਿ ਤੋਂ ਸਤਹਿ ਵਾਲੀ 150 ਕਿਲੋਮੀਟਰ ਤੱਕ ਮਾਰ ਕਰਨ ਵਾਲੀ 'ਪ੍ਰਿਥਵੀ' ਮੀਜ਼ਾਈਲ ਦਾ 25 ਫਰਵਰੀ 1988 ਨੂੰ 11:23 ਵਜੇ, ਸਫ਼ਲ ਤਜਰਬਾ ਕੀਤਾ, ਜਿਹੜੀ 1000 ਕਿਲੋਗ੍ਰਾਮ ਤੱਕ ਬਾਰੂਦ ਵੀ ਲਿਜਾ ਸਕਦੀ ਸੀ। ਵਿਦੇਸ਼ੀ ਤਾਕਤਾਂ ਲਈ, ਭਾਰਤ ਦਾ ਆਪਣੇ ਬਲਬੂਤੇ, ਮੀਜ਼ਾਈਲ ਤਕਨੀਕ ਨੂੰ ਦੁਨੀਆਂ ਦੇ ਸਾਹਵੇਂ ਪ੍ਰਦਰਸ਼ਿਤ ਕਰਨਾ, ਉਨ੍ਹਾਂ ਦੀ ਸਰਬ-ਉੱਚਤਾ ਲਈ ਚੁਣੌਤੀ ਸੀ। ਅਕਾਸ਼, ਤ੍ਰਿਸ਼ੂਲ ਤੇ ਨਾਗ ਮੀਜ਼ਾਈਲਾਂ, ਅਬਦੁਲ ਕਲਾਮ ਦੀ ਸੇਧ ਤੇ ਮਿਹਨਤ ਸਦਕਾ ਸਫ਼ਲ ਹੋਈਆਂ, ਜਿਸ ਕਾਰਣ ਭਾਰਤ ਇੱਕ ਬੇਜੋੜ ਮੀਜ਼ਾਈਲ ਤਾਕਤ ਦੇ ਰੂਪ ਵਿੱਚ ਉੱਭਰਿਆ। 1990 ਦੇ ਰੀਪਬਲਿਕ ਡੇ 'ਤੇ ਅਬਦੁਲ ਕਲਾਮ ਨੂੰ ਪਦਮ-ਵਿਭੂਸ਼ਣ ਨਾਲ ਸਨਮਾਨਿਆ ਗਿਆ।

ਅਬਦੁਲ ਕਲਾਮ ਨੇ ਵਿਗਿਆਨ ਦੀਆਂ ਬਰੀਕੀਆਂ ਵਿੱਚ ਖੁੱਭਿਆ ਰਹਿਕੇ, ਸਮਾਜਿਕ ਅਤੇ ਪਰਿਵਾਰਿਕ ਰਿਸ਼ਤਿਆਂ ਨੂੰ ਵੀ ਭਲੀ ਪ੍ਰਕਾਰ ਨਿਭਾਇਆ। ਆਪਣੇ ਅਧਿਆਪਕਾਂ ਦਾ ਤਾਂ ਕਲਾਮ ਹੁਣ ਤੱਕ ਵੀ ਕਦਰਦਾਨ ਹੈ ਜਿਨ੍ਹਾਂ ਦੇ ਚਰਨ ਛੂਹਣ ਲਈ ਉਹ ਸਦਾ ਮੌਕੇ ਦੀ ਤਲਾਸ਼ ਵਿੱਚ ਰਹਿੰਦਾ ਹੈ। ਆਪਣੇ ਸਹਿਯੋਗੀ ਵਿਗਿਆਨੀਆਂ ਅਤੇ ਇੰਜੀਨੀਅਰਾਂ ਨਾਲ ਵੀ ਉਸਦੇ ਸਬੰਧ ਸਾਰਥਿਕ ਤੇ ਪਰਸਪਰ ਸਤਿਕਾਰ ਭਰੇ ਹਨ।

ਅਬਦੁਲ ਕਲਾਮ ਭਾਰਤ ਦਾ ਪਹਿਲਾ ਵਿਗਿਆਨੀ ਹੈ, ਜਿਸਨੂੰ ਭਾਰਤ ਰਤਨ ਵਰਗੇ ਉੱਚਤਮ ਸਨਮਾਨ ਨਾਲ ਸਨਮਾਨਿਆ ਗਿਆ ਹੈ। ਭਾਰਤ ਦੀ ਉਪਗ੍ਰਹਿ ਦਾਗ਼ਣ ਦੀ ਨਿਪੁੰਨਤਾ ਵਾਲਾ ਅਤੇ ਮੀਜ਼ਾਈਲ ਟੈਕਨਾਲੋਜੀ ਦੇ ਖ਼ੇਤਰ 'ਚ ਅਹਿਮ ਪ੍ਰਾਪਤੀਆਂ ਕਰਨ ਵਾਲਾ ਇਹ ਵਿਗਿਆਨੀ, ਵਿਗਿਆਨ ਜਗਤ ਵਿੱਚ ਸਿਤਾਰੇ ਵਾਂਗ ਸਦਾ ਹੀ ਚਮਕਦਾ ਰਹੇਗਾ।

ਭਾਰਤ ਦਾ ਪਹਿਲਾ ਵਿਗਿਆਨੀ ਰਾਸ਼ਟਰਪਤੀ ਜਿਸਨੂੰ ਭਾਰਤ ਰਤਨ ਵਰਗੇ ਉੱਚਤਮ ਸਨਮਾਨ ਨਾਲ ਸਨਮਾਨਿਆ ਗਿਆ ਹੈ, ਭਾਰਤ ਦੀ ਸਪੇਸ ਸਾਇੰਸ ਦਾ ਚਾਨਣ ਮੁਨਾਰਾ ਅਤੇ ਮੀਜ਼ਾਈਲ ਟੈਕਨਾਲੋਜੀ ਦੇ ਖ਼ੇਤਰ ਦਾ ਮੋਢੀ, ਭਵਿੱਖ਼ ਦੇ ਇੰਜੀਨੀਅਰਾਂ ਅਤੇ ਵਿਗਿਆਨੀਆਂ ਦਾ ਆਦਰਸ਼, ਅਬਦੁਲ ਕਲਾਮ ਤੋਂ, ਆਉਣ ਵਾਲੀਆਂ ਨਸਲਾਂ ਸੇਧ ਲੈਂਦੀਆਂ, ਵਿਗਿਆਨਕ ਪ੍ਰਾਪਤੀਆਂ ਭਾਰਤ ਦੇ ਮੱਥੇ 'ਤੇ ਚਿਤਰਦੀਆਂ ਰਹਿਣਗੀਆਂ। ਆਸ ਹੈ ਕਿ ਸਾਡਾ ਰਾਸ਼ਟਰਪਤੀ ਭਵਨ, ਵਿਗਿਆਨੀਆਂ ਅਤੇ ਇੰਜੀਨੀਅਰਾਂ ਦਾ ਰੌਸ਼ਨ ਚਿਰਾਗ ਬਣ, ਭਾਰਤ ਉੱਤੇ ਮੰਡਰਾਂਦੇ ਕਾਲਖ਼ਾਂ ਦੇ ਬਦਲਾਂ ਨੂੰ ਛੰਡ, ਸਮੁੱਚੀ ਫ਼ਿਜ਼ਾ 'ਚ ਚਾਨਣ ਬਿਖ਼ੇਰਦਾ ਰਹੇ। ****

## ਬੋਲੀਆਂ

*ਅਮਰਜੀਤ ਆਸਾ ਬੁੱਟਰ*

'ਨਰਾਇਣ' ਬਣ ਗਿਆ ਧੂਣਾ ਲਾ ਕੇ,
ਪਹਿਲਾਂ ਸੀ ਨਰੈਣਾ।
ਬੰਦੇ ਆਉਂਦੇ ਕਹੀਆਂ ਚੱਕੀ,
ਬੱਠਲ, ਬੀਬੀਆਂ-ਭੈਣਾਂ।
ਸਾਧ ਦੀ ਕੁਟੀਆ ਦਾ,
ਅੱਜ ਹੈ ਲੈਂਟਰ ਪੈਣਾ।

******

ਡੇਰੇ ਉੱਤੇ ਜਾਇਆ ਨਾ ਕਰ,
ਮੰਨ ਮਹਿੰਦਰੋ ਦਾ ਕਹਿਣਾ।
ਅਖ਼ਬਾਰਾਂ ਉੱਤੇ ਖ਼ਬਰ ਆਈ ਕੇ,
ਭੈੜਾ ਸਾਧ ਸੁਰੈਣਾ।
ਵਧੀਆ ਸਰਦਾ ਏ,
ਕੀ ਸ਼ਰਧਾ ਤੋਂ ਲੈਣਾ....?

******

ਭਵਿੱਖ਼ਬਾਣੀਆਂ, ਰਾਸ਼ੀਫ਼ਲ ਤੇ,
ਹੋਰ ਵੀ ਕੂੜ-ਕਬਾੜ।
ਚੱਕਰਾਂ ਦੇ ਵਿੱਚ ਪਾਉਣ ਦਾ ਸੌਦਾ,
ਛਾਪਣ ਪਏ ਅਖ਼ਬਾਰ।
ਆਪਣੇ ਲਾਭ ਲਈ,
ਹਰ ਕੋਈ ਪੱਬਾਂ ਭਾਰ।

******





# ਅਦਾਲਤੀ ਸਹੁੰ ਤੋਂ ਛੁਟਕਾਰਾ

ਐਡਵੋਕੇਟ ਹਰਿੰਦਰ ਲਾਲੀ

ਪਿਛਲੇ ਲੰਮੇ ਸਮੇਂ ਤੋਂ ਸਾਡੇ ਸਭਨਾਂ ਦੇ ਵੇਖਣ ਤੇ ਸੁਣਨ ਵਿੱਚ ਆ ਰਿਹਾ ਹੈ ਕਿ ਭਾਰਤ ਦੀਆਂ ਅਦਾਲਤਾਂ ਵਿੱਚ ਜਦੋਂ ਕਿਸੇ ਵਿਅਕਤੀ ਵੱਲੋਂ ਕਿਸੇ ਮੁਕੱਦਮੇ ਦੀ ਸੁਣਵਾਈ ਦੌਰਾਨ ਬਤੌਰ ਗਵਾਹ ਆਪਣਾ ਬਿਆਨ ਦਰਜ ਕਰਵਾਉਣਾ ਹੁੰਦਾ ਹੈ ਤਾਂ ਸ਼ੁਰੂ ਵਿੱਚ ਉਸ ਨੂੰ ਸਹੁੰ ਖਾਣੀ/ਚੁੱਕਣੀ ਪੈਂਦੀ ਹੈ ਕਿ, "ਮੈਂ ਧਰਮ ਨਾਲ ਸਹੁੰ ਖਾਂਦਾ ਹਾਂ ਕਿ ਜੋ ਵੀ ਕਹਾਂਗਾ ਧਰਮ ਨਾਲ ਸੱਚ ਹੀ ਕਹਾਂਗਾ ਤੇ ਸੱਚ ਤੋਂ ਸਿਵਾਏ ਕੁਝ ਵੀ ਨਹੀਂ ਕਹਾਂਗਾ।" ਇਹ ਵਰਤਾਰਾ ਕਈ ਵਾਰ ਫ਼ਿਲਮਾਂ, ਟੀ.ਵੀ. ਸੀਰੀਅਲ ਤੇ ਖ਼ਬਰਾਂ ਵਿੱਚ ਵੀ ਵਿਖਾਇਆ ਜਾਂਦਾ ਹੈ। ਅਜਿਹਾ ਲੇਖਾਂ, ਕਹਾਣੀਆਂ ਤੇ ਹੋਰ ਰਚਨਾਵਾਂ ਵਿੱਚ ਵੀ ਆਮ ਹੀ ਵਾਪਰਦਾ ਹੈ। ਜਦ ਕਿਸੇ ਗਵਾਹ ਨੂੰ ਕਿਸੇ ਅਦਾਲਤੀ ਮੁਲਾਜ਼ਮ ਵੱਲੋਂ ਧਾਰਮਿਕ ਪੁਸਤਕਾਂ ਜਿਵੇਂ ਗੀਤਾ, ਕੁਰਾਨ, ਬਾਈਬਲ, ਗ੍ਰੰਥ ਸਾਹਿਬ ਆਦਿ ਦੀ ਸਹੁੰ ਚੁਕਾਉਣ ਤੋਂ ਬਾਅਦ ਹੀ ਉਸ ਦੀ ਗਵਾਹੀ ਲਿਖਣੀ ਸ਼ੁਰੂ ਕੀਤੀ ਜਾਂਦੀ ਹੈ। ਜੇਕਰ ਗਵਾਹ ਨਾ ਵੀ ਚਾਹੇ ਤਾਂ ਵੀ ਉਸਨੂੰ ਸਹੁੰ ਖਾਣ ਲਈ ਮਜਬੂਰ ਕੀਤਾ ਜਾਂਦਾ ਹੈ। ਕੁਝ ਸਮਾਂ ਪਹਿਲਾਂ ਇੱਕ ਮਾਮਲੇ ਵਿੱਚ ਇੱਕ ਮੁਸਲਿਮ ਮਜ਼੍ਹਬ ਵਿੱਚ ਯਕੀਨ ਰੱਖਣ ਵਾਲੇ ਵਿਅਕਤੀ ਨੇ ਅਦਾਲਤ ਵਿੱਚ ਗਵਾਹੀ ਦੇਣ ਵੇਲੇ ਇੱਛਾ ਜ਼ਾਹਿਰ ਕੀਤੀ ਸੀ ਕਿ ਉਸਨੂੰ ਸ਼ਬਦ 'ਧਰਮ ਨਾਲ' ਸਹੁੰ ਖਾਣ ਦੀ ਬਜਾਏ ਦੂਸਰੇ ਸ਼ਬਦ 'ਈਮਾਨ ਨਾਲ' ਵਰਤਣ ਦੀ ਆਗਿਆ ਦਿੱਤੀ ਜਾਵੇ ਕਿਉਂਕਿ (ਉਸ ਅਨੁਸਾਰ) ਮੁਸਲਿਮ ਧਰਮ ਵਾਲਿਆਂ ਲਈ ਸਭ ਤੋਂ ਉੱਤਮ ਸੰਕਲਪ ਈਮਾਨ ਹੀ ਹੁੰਦਾ ਹੈ ਪ੍ਰੰਤੂ ਅਦਾਲਤ ਨੇ ਉਸ ਦੀ ਬੇਨਤੀ ਠੁਕਰਾ ਕੇ ਉਸ ਨੂੰ ਧਰਮ ਨਾਲ ਸਹੁੰ ਚੁੱਕਣ ਲਈ ਮਜਬੂਰ ਕੀਤਾ।

ਸਹੁੰ ਖਾਣ ਦੇ ਅਜਿਹੇ ਮਾਮਲੇ ਪਹਿਲਾਂ ਵੀ ਕਈ ਵਾਰ ਉੱਠਦੇ ਰਹੇ ਹਨ ਪਰ ਕੋਈ ਨਿਪਟਾਰਾ ਨਹੀਂ ਹੋਇਆ। ਅਸਲ ਵਿੱਚ ਅਦਾਲਤ ਦੀ ਮਾਣਹਾਨੀ ਜਾਂ ਹੋਰ ਪ੍ਰਕ੍ਰਿਆ ਦਾ ਡਰ ਗਵਾਹ ਦੇ ਮਨ ਤੇ ਇਸ ਕਦਰ ਛਾਇਆ ਹੁੰਦਾ ਹੈ ਕਿ ਇੱਕ ਤਾਂ ਉਹ ਧਰਮ ਨਾਲ ਸਹੁੰ ਨਾ ਖਾਣ ਦੀ ਦਲੇਰੀ ਹੀ ਨਹੀਂ ਕਰ ਸਕਦਾ ਤੇ ਦੂਸਰਾ ਹਰੇਕ ਗਵਾਹ ਚਾਹੁੰਦਾ ਹੈ ਕਿ ਜਿਵੇਂ ਮਰਜ਼ੀ ਹੋਵੇ ਬੱਸ ਇੱਕ ਵਾਰ ਅਦਾਲਤੀ ਕਾਰਵਾਈ ਤੋਂ ਖ਼ਹਿੜਾ ਛੁਡਾ ਕੇ ਘਰ ਨੂੰ ਜਾਈਏ। ਤੀਸਰਾ ਕਾਰਣ ਇਹ ਕਿ ਅਦਾਲਤਾਂ ਵਿੱਚ ਵੱਖ-ਵੱਖਰੇ ਧਰਮਾਂ ਦੀਆਂ ਸਹੁੰਆਂ ਖਾਣ ਦੇ ਬਾਵਜੂਦ ਵੀ ਸੱਚਾਈ ਦੇ ਉਲਟ ਝੂਠ ਤੂਫ਼ਾਨ ਨਾਲ ਮੁਜ਼ਰਮ ਦਾ ਪੱਖ ਕਰਨ ਵਾਲੀ ਧਿਰ ਆਪਣਾ ਸਵਾਰਥ ਸਿੱਧ ਕਰਨ ਲਈ ਸੋਚੀ ਸਮਝੀ ਸਕੀਮ ਤਹਿਤ ਕਥਿਤ ਰੂਪ 'ਚ ਕੁਫ਼ਰ ਤੋਲਦੀ ਹੈ ਜਿਹੜਾ ਉਸ ਨੂੰ ਧਿਰ ਜਾਂ ਉਸ ਦੇ ਵਕੀਲ ਨੇ ਸਮਝਾਇਆ ਹੁੰਦਾ ਹੈ। ਅਦਾਲਤਾਂ ਨਾਲ ਜੁੜੇ ਹਲਕੇ ਜਾਣਦੇ ਹਨ ਕਿ ਕਈ ਬੇਗੁਨਾਹ ਝੂਠੀਆਂ ਗਵਾਹੀਆਂ ਦੇ ਆਸਰੇ ਫ਼ਾਂਸੀ ਚੜ੍ਹਦੇ ਤੇ ਦਿਨ ਦਿਹਾੜੇ ਕਤਲ ਕਰਨ ਵਾਲੇ ਦੋਸ਼ੀ ਕਥਿਤ ਰੂਪ 'ਚ ਬਾਇੱਜ਼ਤ ਬਰੀ ਹੁੰਦੇ ਹਨ। ਭਾਵੇਂ ਕਈ ਗਵਾਹ ਬਿਲਕੁਲ ਸੱਚੀ ਗਵਾਹੀ ਦੇ ਕੇ ਅੱਜ ਵੀ ਸੱਚਾਈ ਨੂੰ ਜਿਉਂਦਾ ਰੱਖ ਰਹੇ ਹਨ। ਮਾਰਚ 2007 ਨੂੰ ਇੱਕ ਅਦਾਲਤ ਨੇ ਮੈਨੂੰ ਕਿਸੇ ਕੇਸ ਵਿੱਚ ਗਵਾਹੀ ਦੇਣ ਲਈ ਸੰਮਣ ਭੇਜ ਕੇ ਬੁਲਾਇਆ। ਮੇਰੀ ਗਵਾਹੀ ਸ਼ੁਰੂ ਹੋਣ ਵੇਲੇ ਵੀ ਮੈਨੂੰ ਚਲਦੀ ਰਵਾਇਤ ਅਨੁਸਾਰ ਧਰਮ ਜਾਂ ਰੱਬ ਦੀ ਗਵਾਹੀ ਦੇਣ ਦਾ ਹੁਕਮ ਹੋਇਆ, ਜਿਸ ਤੇ ਮੈਂ ਕਿਹਾ ਕਿ ਮੈਂ ਤਰਕਸ਼ੀਲ ਵਿਚਾਰਾਂ ਵਾਲਾ ਹੋਣ ਕਾਰਣ ਧਰਮ ਵਿੱਚ ਵਿਸ਼ਵਾਸ ਨਹੀਂ ਰੱਖਦਾ ਤੇ ਨਾਸਤਿਕ ਵਿਚਾਰਾਂ ਦਾ ਧਾਰਨੀ ਹੋਣ ਕਰਕੇ ਮੇਰਾ ਕਿਸੇ ਰੱਬ ਦੀ ਹੋਂਦ ਵਿੱਚ ਯਕੀਨ ਨਹੀਂ ਹੈ। ਇਸ ਲਈ ਮੈਂ ਅਜਿਹੀ ਸਹੁੰ ਨਹੀਂ ਚੁੱਕ ਸਕਦਾ ਜਿਹੜੀ ਮੇਰੀ ਵਿਚਾਰਧਾਰਾ ਤੇ ਭਾਵਨਾਵਾਂ ਨੂੰ ਠੇਸ ਪਹੁੰਚਾਉਂਦੀ ਹੋਵੇ। ਇਸ ਦੇ ਜਵਾਬ ਵਿੱਚ ਮੈਨੂੰ ਕਿਹਾ ਗਿਆ ਕਿ ਸਹੁੰ ਖਾਣ ਤੋਂ ਜਵਾਬ ਦੇਣਾ ਧਾਰਾ 178 ਭਾਰਤੀ ਦੰਡਾਵਲੀ (ਆਈ.ਪੀ.ਸੀ.) ਦੇ ਤਹਿਤ ਇੱਕ ਅਪਰਾਧ ਹੈ ਜਿਸ ਲਈ 6 ਮਹੀਨੇ ਜੇਲ੍ਹ ਦੀ ਸਜ਼ਾ ਤੇ ਜੁਰਮਾਨਾ ਵੀ ਭੁਗਤਣਾ ਪੈ ਸਕਦਾ ਹੈ। ਮੈਂ ਆਖਿਆ ਕਿ ਇਸ ਨੇਕ ਕੰਮ ਲਈ ਮੈਂ ਹਰ ਤਰ੍ਹਾਂ ਦੀ ਕਾਰਵਾਈ ਦਾ ਸਾਹਮਣਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਹਾਂ। ਮੇਰੀ ਦਲੀਲ ਸੀ ਕਿ ਭਾਰਤੀ ਸੰਵਿਧਾਨ ਅਨੁਸਾਰ ਸਾਡਾ ਦੇਸ਼ ਧਰਮ ਨਿਰਪੱਖ਼ ਹੈ ਤੇ ਧਰਮ ਹਰ ਵਿਅਕਤੀ ਦਾ ਨਿੱਜੀ ਮਸਲਾ ਹੈ। ਕਿਸੇ ਵੀ ਵਿਅਕਤੀ ਤੇ ਧਾਰਮਿਕ ਸੰਸਕਾਰਾਂ ਨੂੰ ਜਬਰਦਸਤੀ ਲਾਗੂ ਨਹੀਂ ਕੀਤਾ ਜਾ ਸਕਦਾ। ਭਾਰਤੀ ਦੰਡਾਵਲੀ ਦੀ ਧਾਰਾ 178 (ਆਈ.ਪੀ.ਸੀ.) ਮੇਰੇ ਤੇ ਲਾਗੂ ਨਹੀਂ ਹੋ ਸਕਦੀ ਕਿਉਂਕਿ ਸੰਜੀਦਗੀ ਨਾਲ ਬਿਆਨ ਤਸਦੀਕ ਕਰਨ ਵਾਲੇ ਗਵਾਹ ਨੂੰ ਰੱਬ ਜਾਂ ਧਰਮ ਦੀ ਸਹੁੰ ਚੁੱਕਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ। ਮੇਰਾ ਪੱਖ਼ ਸੁਣ ਕੇ ਮਾਣਯੋਗ ਜੱਜ ਸਾਹਿਬ ਨੇ ਕਿਹਾ ਕਿ ਚਲੋ ਕਾਹਨੂੰ ਗੱਲ ਵਧਾਉਣੀ ਹੈ, ਤੁਸੀਂ ਜਿਸ ਕਿਸੇ ਇਸ਼ਟ ਨੂੰ ਵੀ ਮੰਨਦੇ ਹੋ ਉਸ ਦੀ ਸਹੁੰ ਖਾ ਲਵੋ ਮੈਂ ਉੱਤਰ ਦਿੱਤਾ ਕਿ ਕਿਸੇ ਵੀ ਦੈਵੀ ਸ਼ਕਤੀ ਦੀ ਹੋਂਦ ਵਿੱਚ ਮੇਰਾ ਯਕੀਨ ਨਹੀਂ ਹੈ ਪਰ ਮੈਂ ਇਹ ਪ੍ਰਣ ਕਰ ਸਕਦਾ ਹਾਂ ਕਿ ਮੈਂ ਸੰਜੀਦਗੀ ਨਾਲ ਤਸਦੀਕ ਕਰਕੇ ਕਹਾਂਗਾ ਕਿ ਜੋ ਵੀ ਕਹਾਂਗਾ ਸੱਚ ਕਹਾਂਗਾ ਤੇ ਸੱਚ ਤੋਂ ਬਿਨਾਂ ਕੁਝ ਵੀ ਨਹੀਂ ਕਹਾਂਗਾ ਪ੍ਰੰਤੂ ਮਾਣਯੋਗ ਅਦਾਲਤ ਉਸ ਸਮੇਂ ਮੇਰੀ ਦਲੀਲ ਨਾਲ ਪੂਰੀ ਸਹਿਮਤ ਨਹੀਂ ਹੋਈ ਤੇ ਸਹੁੰ ਚੁੱਕਣ ਜਾਂ ਨਾ ਚੁੱਕਣ ਦੇ ਨੁਕਤੇ ਤੇ ਮੌਜੂਦਾ ਕਾਨੂੰਨਾਂ ਦੀ ਡੂੰਘੀ ਘੋਖ਼ ਕਰਕੇ ਇਸ ਵਿਸ਼ੇ ਤੇ ਗ਼ੌਰ ਕਰਨ ਲਈ 2 ਅਪ੍ਰੈਲ 2007 ਦੀ ਪੇਸ਼ੀ ਮੁਕੱਰਰ ਕਰ ਦਿੱਤੀ। ਨਿਸ਼ਚਿਤ ਮਿਤੀ ਨੂੰ ਮੈਂ ਅਦਾਲਤ ਵਿੱਚ ਸਹੁੰ ਚੁੱਕਣ ਲਾਲ ਸਬੰਧਤ ਕਾਨੂੰਨ Oath act 1969 ਦੀ ਧਾਰਾ 5 ਤੇ ਕਾਨੂੰਨ ਦੇ ਅਖ਼ੀਰ ਵਿੱਚ ਦਰਜ ਅਨੁਸੂਚੀ ਵੀ ਪੇਸ਼ ਕੀਤੀ। ਇਸ ਧਾਰਾ ਵਿੱਚ ਦਰਜ ਹੈ ਕਿ ਅਗਰ ਕੋਈ ਗਵਾਹ ਸਹੁੰ ਨਾ ਚੁੱਕਣੀ ਚਾਹੇ ਤਾਂ ਉਸ ਨੂੰ ਛੋਟ ਦੇ ਕੇ ਆਪਣਾ ਬਿਆਨ ਸਹੁੰ ਨਾਲ ਤਸਦੀਕ ਕਰਨ ਦੀ ਬਜਾਏ ਆਪਣੇ ਬਿਆਨ ਨੂੰ ਸੰਜੀਦਗੀ ਨਾਲ (Solnmly affirm) ਤਸਦੀਕ ਕਰਨ ਦੀ ਆਗਿਆ ਦਿੱਤੀ ਜਾ ਸਕਦੀ ਹੈ ਅਤੇ ਅਨੁਛੇਦ ਵਿੱਚ ਹਲਫ਼ੀਆ ਬਿਆਨਾਂ ਦੇ ਨਮੂਨੇ ਦਿੱਤੇ ਹੋਏ ਹਨ ਜਿੱਥੇ ਬਿਲਕੁਲ ਸਪਸ਼ਟ ਰੂਪ ਵਿੱਚ ਬਿਆਨ ਨੂੰ ਤਸਦੀਕ ਕਰਨ ਦੇ ਦੋ ਹੀ ਤਰੀਕੇ ਹਨ ਜਿਨ੍ਹਾਂ ਵਿੱਚੋਂ ਪਹਿਲਾ ਰੱਬ ਦੇ ਨਾਂ ਦੀ ਸਹੁੰ ਚੁੱਕ ਕੇ (Swear in the name of God) ਤੇ ਦੂਸਰਾ ਸੰਜੀਦਗੀ ਨਾਲ ਤਸਦੀਕ ਕਰਨਾ (Solnmly affirm)। ਮੇਰੇ ਵੱਲੋਂ ਕਾਨੂੰਨੀ ਪੱਖ਼ ਪੇਸ਼ ਕਰਨ ਕਰਕੇ ਅਦਾਲਤ ਵੱਲੋਂ ਮੇਰੀ ਦਲੀਲ ਨਾਲ ਸਹਿਮਤ ਹੁੰਦੇ ਹੋਏ ਮੈਨੂੰ 'ਧਰਮ' ਜਾਂ 'ਰੱਬ' ਦੇ ਨਾਂ ਦੀ ਕਸਮ ਖਾਣ ਤੋਂ ਬਿਨਾਂ ਹੀ ਆਪਣੇ ਬਿਆਨ ਨੂੰ ਸੰਜੀਦਗੀ ਨਾਲ ਤਸਦੀਕ ਕਰਕੇ ਗਵਾਹੀ ਦੇਣ ਦੀ ਇਜ਼ਾਜਤ ਦੇ ਦਿੱਤੀ ਗਈ ਜੋ ਆਉਣ ਵਾਲੇ ਸਮੇਂ ਲਈ ਇੱਕ ਮੀਲ ਪੱਥਰ ਸਾਬਤ ਹੋਵੇਗੀ।

## ਉੱਡਦੇ ਭਾਂਡੇ

ਚੰਨਣ ਵਾਂਦਰ

ਢਾਣੀ ਤੇ ਰਹਿੰਦੇ ਸੰਤੇ ਕੇ ਪਰਿਵਾਰ ਦਾ ਜੱਗੋਂ ਤੇਰ੍ਹਵੀਂ ਹੋਣ ਲੱਗ ਪਈ ਸੀ। ਚੰਗਾ ਭਲਾ ਵਸਦਾ ਰਸਦਾ ਪਰਿਵਾਰ ਸੀ। ਕੰਮ ਕਰਨ ਵਾਲੇ ਬੰਦੇ ਸਨ ਪਰ ਪਤਾ ਨਹੀਂ ਕੀ ਹੋ ਗਿਆ ਸੀ ਘਰ ਨੂੰ। ਉਨ੍ਹਾਂ ਬੜੇ ਚਾਅਵਾਂ ਨਾਲ ਆਪਣਾ ਕੱਲਾ-ਕਹਿਰਾ ਮੁੰਡਾ ਕੁਝ ਮਹੀਨੇ ਪਹਿਲਾਂ ਹੀ ਵਿਆਹਿਆ ਸੀ। ਸਾਰੇ ਪਿੰਡ 'ਚ ਧੰਨ-ਧੰਨ ਕਰਾ ਤੀ ਸੀ। ਕੁੜੀ ਵਾਲਿਆਂ ਨੇ ਵੀ ਸਮਾਨ ਦੇਣ ਦੀ ਕੋਈ ਕਸਰ ਨਹੀਂ ਸੀ ਛੱਡੀ। ਸਾਰੇ ਰਿਸ਼ਤੇਦਾਰਾਂ ਤੇ ਪਰਿਵਾਰ ਦੇ ਪੈਰ ਧਰਤੀ ਤੇ ਨਹੀਂ ਸੀ ਲਗਦੇ। ਵਿਆਹ ਤੋਂ ਕੁਝ ਦਿਨਾਂ ਬਾਅਦ ਮੇਲੀ-ਗੇਲੀ ਤੇ ਰਿਸ਼ਤੇਦਾਰ ਘਰੋ-ਘਰੀ ਚਲੇ ਗਏ ਤੇ ਪਰਿਵਾਰ ਦੀ ਜ਼ਿੰਦਗੀ ਪਹਿਲਾਂ ਵਾਂਗ ਹੋ ਗਈ। ਘਰ ਵਿੱਚ ਨਵਾਂ ਜੀਅ ਆਉਣ ਦੀ ਸਾਰਿਆਂ ਨੂੰ ਖ਼ੁਸ਼ੀ ਸੀ।

ਦੋ ਕੁ ਮਹੀਨੇ ਘਰ 'ਚ ਖ਼ੁਸ਼ੀਆਂ ਦਾ ਵਾਸਾ ਰਿਹਾ ਪਰ ਫਿਰ ਤਲਖ਼ੀਆਂ ਤੇ ਮੁਸ਼ਕਲਾਂ ਦਾ ਦੌਰ ਸ਼ੁਰੂ ਹੋ ਗਿਆ। ਘਰ ਵਿੱਚ ਉਹ ਗੱਲਾਂ ਹੋਣ ਲੱਗੀਆਂ ਜਿਹੜੀਆਂ ਕਦੇ ਕਿਸੇ ਨੇ ਨਾ ਸੁਣੀਆਂ ਸਨ ਨਾ ਵੇਖੀਆਂ। ਇੱਕ ਦਿਨ ਪਰਿਵਾਰ ਦੀ ਨੂੰਹ ਚੌਂਕੇ 'ਚ ਬੈਠੀ ਭਾਂਡੇ ਧੋ ਰਹੀ ਸੀ ਕਿ ਅਚਾਨਕ ਕੁਝ ਭਾਂਡੇ ਸਕਿੰਟਾਂ ਵਿੱਚ ਹੀ ਉੱਥੋਂ ਗਾਇਬ ਹੋ ਗਏ। ਉਸ ਨੂੰ ਆਪਣੇ ਆਪ ਤੇ ਵਿਸ਼ਵਾਸ ਹੀ ਨਹੀਂ ਸੀ ਆ ਰਿਹਾ। ਉਸ ਨੇ ਸੋਚਿਆ ਸ਼ਾਇਦ ਉਸ ਨੂੰ ਭੁਲੇਖਾ ਲੱਗਾ ਹੋਵੇ ਇਸ ਲਈ ਉਸ ਨੇ ਇਹ ਗੱਲ ਕਿਸੇ ਨਾਲ ਸਾਂਝੀ ਨਾ ਕੀਤੀ ਪਰ ਅਗਲੇ ਹੀ ਦਿਨ ਉਸੇ ਵਕਤ ਇਹ ਭਾਣਾ ਫ਼ਿਰ ਵਾਪਰ ਗਿਆ। ਜਦ ਉਸਨੇ ਇਹ ਗੱਲ ਪਰਿਵਾਰ ਦੇ ਬਾਕੀ ਮੈਂਬਰਾਂ ਨੂੰ ਦੱਸੀ ਤਾਂ ਸਾਰਿਆਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਪਰਿਵਾਰ ਦੇ ਸਾਰੇ ਮੈਂਬਰ ਸਿਆਣੇ-ਬਿਆਣੇ ਸਨ ਤੇ ਘਰ ਵਿੱਚ ਕੋਈ ਖਿੱਚੋਤਾਣ ਵੀ ਨਹੀਂ ਸੀ। ਘਰ ਦੇ ਮੁਖੀ ਤੇ ਉਸ ਦੀ ਪਤਨੀ ਤੋਂ ਇਲਾਵਾ ਉਹਨਾਂ ਦੀ ਇੱਕ ਨੌਜਵਾਨ ਲੜਕੀ, ਨੂੰਹ ਪੁੱਤ ਤੇ ਬਜ਼ੁਰਗ ਮਾਤਾ ਸੀ।

ਪਹਿਲਾਂ ਘਰ ਦਿਆਂ ਨੇ ਚੌਂਕੇ 'ਚ ਵਾਪਰੀ ਘਟਨਾ ਤੇ ਕੋਈ ਬਹੁਤੀ ਗ਼ੌਰ ਨਹੀਂ ਕੀਤੀ ਗਈ ਪ੍ਰੰਤੂ ਕੁਝ ਦਿਨਾਂ ਬਾਅਦ ਕਿੱਲੀਆਂ ਤੇ ਟੰਗੇ ਕੱਪੜੇ ਗੁੰਮ ਹੋਣ ਲੱਗ ਪਏ ਜਿਨ੍ਹਾਂ ਵਿੱਚੋਂ ਜ਼ਿਆਦਾ ਗਿਣਤੀ ਘਰ ਦੀਆਂ ਔਰਤਾਂ ਦੀ ਹੁੰਦੀ ਸੀ। ਔਰਤਾਂ ਦੀਆਂ ਸਲਵਾਰਾਂ ਤੇ ਸਮੀਜ਼ਾਂ ਗੁੰਮ ਹੋ ਜਾਂਦੀਆਂ ਜਿਹੜੀਆਂ ਕੁਝ ਦਿਨਾਂ ਬਾਅਦ ਖ਼ੇਤ ਵਿੱਚੋਂ ਲੱਭ ਜਾਂਦੀਆਂ। ਖ਼ੇਤ 'ਚੋਂ ਲੱਭੇ ਇਹ ਕੱਪੜੇ ਕੈਂਚੀ ਨਾਲ ਥਾਂ-ਥਾਂ ਤੋਂ ਕੱਟੇ ਹੁੰਦੇ। ਫਿਰ ਘਰ ਦੇ ਭਾਂਡੇ ਗੁੰਮ ਹੋਣਾ ਤੇ ਕੰਧੋਲੀ ਤੇ ਪਏ ਕੱਪ ਗ਼ਲਾਸਾਂ ਦਾ ਪਲਾਂ ਵਿੱਚ ਹੀ ਕਿਧਰੇ ਉੱਡ-ਪੁੱਡ ਜਾਣਾ ਆਮ ਹੋ ਗਿਆ। ਉਸ ਸਮੇਂ ਘਰ ਦਿਆਂ ਨੂੰ ਹੋਰ ਵੀ ਹੈਰਾਨੀ ਹੁੰਦੀ ਜਦ ਉੱਡੇ ਤੇ ਗੁੰਮ ਹੋਏ ਭਾਂਡੇ ਤੀਸਰੇ ਦਿਨ ਘਰ ਦੇ ਬਾਹਰ ਵਾਰ ਬਣੇ ਵਾੜੇ ਵਿੱਚੋਂ ਮਿਲ ਜਾਂਦੇ। ਜਦ ਇਹ ਘਟਨਾਵਾਂ ਆਮ ਹੋ ਗਈਆਂ ਤਾਂ ਪਹਿਲੇ ਹੱਲੇ ਉਹਨਾਂ ਸਾਧ ਸਿਆਣਿਆਂ ਤੇ ਤਾਂਤਰਿਕਾਂ ਤੱਕ ਪਹੁੰਚ ਕੀਤੀ। ਉਹਨਾਂ ਨੇ ਵੀ ਆਪਣੀ ਦੁਕਾਨ ਦਾ ਸੌਦਾ ਵੇਚਣ ਵਾਲੀ ਗੱਲ ਕਰਦਿਆਂ ਪਰਿਵਾਰ ਨੂੰ ਪੁੱਠੇ ਰਾਹ ਤੇ ਤੋਰ ਲਿਆ। ਕੋਈ ਕਹੇ 'ਕਚੀਲ' ਤੁਹਾਡੀ ਨੂੰਹ ਨਾਲ ਵਿਆਹੀ ਆ ਗਈ ਐ, ਕੋਈ ਘਟਨਾਵਾਂ ਵਾਪਰਨ ਦਾ ਕਾਰਣ ਕਿਸੇ 'ਪ੍ਰੇਤ-ਆਤਮਾ' ਨੂੰ ਦੱਸੇ ਤੇ ਕੋਈ ਕਹੇ ਕਿ ਤੁਹਾਡੇ ਘਰ ਤੇ ਕਿਸੇ ਨੇ 'ਸਿੱਟ' ਸਿਟਵਾ ਦਿੱਤੀ ਐ। ਗੱਲ ਕੀ, ਜਿੰਨੇ ਮੂੰਹ ਓਨੀਆਂ ਗੱਲਾਂ। ਫ਼ਸੇ ਪਰਿਵਾਰ ਨੇ ਆਪਣੇ ਘਰ ਦੇ ਭਲੇ ਲਈ ਤਾਂਤਰਿਕਾਂ ਅਨੁਸਾਰ ਸਭ ਕੁਝ ਕੀਤਾ। ਘਟਨਾਵਾਂ ਮਹੀਨਿਆਂ ਤੋਂ ਬਾਅਦ ਸਾਲ ਤੇ ਫਿਰ ਕਈ ਸਾਲਾਂ 'ਚ ਤਬਦੀਲ ਹੋ ਗਈਆਂ। ਪਰਿਵਾਰ ਨੂੰ ਕੋਈ ਹੋਰ ਆਸ ਦੀ ਕਿਰਨ ਨਜ਼ਰ ਨਹੀਂ ਸੀ ਆਉਂਦੀ ਇਸ ਲਈ ਉਹ ਟੂਣੇ-ਟਾਮਣਾਂ ਦੇ ਰਾਹ ਤੁਰਦੇ ਗਏ ਤੇ ਚਾਰ ਸਾਲਾਂ ਵਿੱਚ ਪੰਜ ਲੱਖ ਰੁਪਏ ਤਾਂਤਰਿਕਾਂ ਵੱਲੋਂ ਦੱਸੇ ਗਏ ਇਲਾਜ ਤੇ ਪੀਰਾਂ ਦੀਆਂ ਕੜਾਹੀਆਂ ਤੇ ਭੇਟਾਂ ਦੇਣ ਤੇ ਖ਼ਰਚ ਕਰ ਦਿੱਤੇ। ਸੰਨ 2000 ਤੋਂ ਇਹ ਘਟਨਾਵਾਂ ਸ਼ੁਰੂ ਹੋਈਆਂ ਸਨ, ਅਗਲੇ ਸਾਲ 2001 'ਚ ਕੋਈ ਘਟਨਾ ਨਹੀਂ ਵਾਪਰੀ ਜਿਸ ਤੇ ਪਰਿਵਾਰ ਨੇ ਸੁਖ਼ ਦਾ ਸਾਹ ਲਿਆ ਤੇ ਸੋਚਿਆ ਕਿ ਤਾਂਤਰਿਕਾਂ ਦਾ ਕੀਤਾ ਇਲਾਜ ਰਾਸ ਆ ਗਿਆ ਹੈ ਪ੍ਰੰਤੂ ਅਗਲੇ ਸਾਲ ਘਰ ਦੇ ਕੱਪੜਿਆਂ ਤੇ ਭਾਂਡਿਆਂ ਗੁੰਮ ਹੋਣ ਦੀ ਬਿਜਲੀ ਫਿਰ ਡਿੱਗਣ ਲੱਗ ਪਈ। ਇਹ ਵਰਤਾਰਾ ਲਗਾਤਾਰ ਦੋ ਸਾਲ ਵਾਪਰਦਾ ਰਿਹਾ। ਘਰ ਦੇ ਵੀ ਅੱਕ ਗਏ ਸਨ। ਸਾਰੇ ਪਰਿਵਾਰ ਮੈਂਬਰਾਂ ਦਾ ਦਿਲ ਪੁੱਛਿਆਂ ਹੀ ਜਾਣਦਾ ਸੀ ਕਿ ਉਹਨਾਂ ਤੇ ਕੀ ਬੀਤਦੀ ਐ। ਆਖ਼ਰਕਾਰ ਕਿਧਰੋਂ ਰਾਹ ਮਿਲਣ ਤੇ ਉਹ ਬਰਗਾੜੀ ਆ ਕੇ ਮੈਨੂੰ ਮਿਲੇ। ਪਰਿਵਾਰਕ ਮੈਂਬਰਾਂ ਦੀ ਮਾਨਸਿਕ ਹਾਲਤ ਵੇਖ਼ ਕੇ ਅਸੀਂ ਅਗਲੇ ਹੀ ਦਿਨ ਉਹਨਾਂ ਦੇ ਪਿੰਡ ਪਹੁੰਚ ਗਏ।

ਪਰਿਵਾਰ ਦੇ ਸਾਰੇ ਮੈਂਬਰ ਇਹ ਸੋਚ ਕੇ ਹੈਰਾਨ ਸਨ ਕਿ ਸਾਡੇ ਕੋਲ ਅਜਿਹੀ ਕਿਹੜੀ ਗਿੱਦੜ ਸਿੰਗੀ ਹੈ ਜਿਸ ਨਾਲ ਅਸੀਂ ਪੰਜ ਸਾਲ ਤੋਂ ਵਾਪਰ ਰਹੀਆਂ ਅਲੋਕਾਰੀ ਘਟਨਾਵਾਂ ਬੰਦ ਕਰ ਦਿਆਂਗੇ। ਅਸੀਂ ਆਪਣੀ ਪੜਤਾਲ ਆਰੰਭੀ ਪਰ ਘਟਨਾਵਾਂ ਦੀ ਕੋਈ ਲੜੀ ਨਹੀਂ ਸੀ ਬਣ ਰਹੀ ਕਿਉਂਕਿ ਘਟਨਾਵਾਂ ਸਾਰੇ ਮੈਂਬਰਾਂ ਦੇ ਹੁੰਦਿਆਂ ਹੀ ਵਾਪਰਦੀਆਂ ਸਨ ਅਤੇ ਘਰ ਦੇ ਸਾਰੇ ਮੈਂਬਰਾਂ ਨੂੰ ਵਾਰੋ ਵਾਰੀ ਘਟਨਾ ਦਾ ਪਤਾ ਚਲਦਾ ਸੀ ਇਸ ਲਈ ਘਰ ਦੇ ਕਿਸੇ ਮੈਂਬਰ ਤੇ ਸ਼ੱਕ ਨਹੀਂ ਸੀ ਕੀਤਾ ਜਾ ਸਕਦਾ। ਇਸ ਦਾ ਦੂਸਰਾ ਕਾਰਣ ਇਹ ਵੀ ਸੀ ਕਿ ਪਰਿਵਾਰ ਵਿੱਚ ਆਪਸੀ ਮੇਲ ਮਿਲਾਪ ਅੰਤਾਂ ਦਾ ਸੀ। ਏਨਾ ਨੁਕਸਾਨ ਹੋਣ ਦੇ ਬਾਵਜੂਦ ਵੀ ਉਹ ਇੱਕ ਦੂਸਰੇ ਤੇ ਸ਼ੱਕ ਨਹੀਂ ਸਨ ਕਰਦੇ। ਸਗੋਂ ਘਟਨਾਵਾਂ ਰੋਕਣ ਲਈ ਚਰਚਾ ਕਰਦੇ ਸਨ। ਅਸੀਂ ਅੱਧੀ ਰਾਤ ਤੱਕ ਲੱਗੇ ਰਹੇ ਪਰ ਗੱਲ ਸਿਰੇ ਲਗਦੀ ਨਜ਼ਰ ਨਹੀਂ ਸੀ ਆ ਰਹੀ। ਫਿਰ ਅਸੀਂ ਇੱਕ ਹੋਰ ਦ੍ਰਿਸ਼ਟੀਕੋਣ ਤੋਂ ਵਿਚਾਰ ਕੀਤੀ ਕਿ ਇੱਕ ਸਾਲ ਘਟਨਾਵਾਂ ਬਿਲਕੁਲ ਬੰਦ ਰਹੀਆਂ ਸਨ । ਇਸ ਦਾ ਕਾਰਣ ਖ਼ੋਜਣ ਤੇ ਪਤਾ ਲੱਗਾ ਕਿ ਉਸ ਸਾਲ ਉਹਨਾਂ ਦੇ ਘਰ ਕੰਮ ਕਰਨ ਵਾਲਾ ਕਾਮਾ ਕਿਸੇ ਹੋਰ ਘਰ ਜਾ ਕੇ ਕੰਮ ਤੇ ਲੱਗ ਗਿਆ ਸੀ।

ਘਰ ਦਾ ਕਾਮਾ ਵੇਖਣ ਨੂੰ ਅਜਿਹਾ ਨਹੀਂ ਸੀ ਲਗਦਾ। ਉਹ ਤਾਂ ਉਂਜ ਹੀ ਮੁਸ਼ਕਲਾਂ ਤੇ ਮਜਬੂਰੀਆਂ ਦਾ ਮਾਰਿਆ ਹੋਇਆ ਸੀ। ਉਹ ਬਾਲ ਬੱਚੇ ਦਾਰ ਸੀ ਤੇ ਸੀਰੀ ਰਲ ਕੇ ਆਪਣਾ ਪਰਿਵਾਰ ਪਾਲਦਾ ਸੀ। ਪੜਤਾਲ ਦੌਰਾਨ ਹੀ ਸਾਨੂੰ ਦਿਨ ਚੜ੍ਹਨ ਵਾਲਾ ਹੋ ਗਿਆ। ਫਿਰ ਅੰਤ 'ਚ ਅਸੀਂ ਘਰ ਦੇ ਕਾਮੇ ਨਾਲ ਗੱਲਬਾਤ ਕੀਤੀ।

.....ਬਾਕੀ ਸਫ਼ਾ 39 'ਤੇ



## ਈਰਖ਼ਾ ਦੀ ਅੱਗ

ਰਜਨੀਸ਼ ਜ਼ੀਰਾ

ਸਾਡੇ ਸਮਾਜਿਕ ਤਾਣੇ-ਬਾਣੇ ਵਿੱਚ ਨਿੱਤ ਨਵੀਆਂ ਮੁਸ਼ਕਲਾਂ ਜਨਮ ਲੈਂਦੀਆਂ ਹਨ ਜਿਹੜੀਆਂ ਸਹਿਜ ਸੁਭਾਅ ਤੁਰਦੀ ਜ਼ਿੰਦਗੀ ਦੇ ਰਸਤੇ ਦਾ ਰੋੜਾ ਬਣਦੀਆਂ ਹਨ। ਇਹਨਾਂ ਦੇ ਕਾਰਣ ਅਕਸਰ ਹੀ ਆਰਥਿਕ ਤੇ ਸਮਾਜਿਕ ਹੁੰਦੇ ਹਨ ਪਰ ਕਈ ਵਾਰ ਮਨੋਵਿਗਿਆਨਕ ਉਲਝਣਾਂ ਵੀ ਘਟਨਾਵਾਂ ਦੇ ਰਹੱਸ ਨੂੰ ਜਨਮ ਦਿੰਦੀਆਂ ਹਨ। ਇਸ ਇਲਾਕੇ ਦੇ ਇੱਕ ਸ਼ਹਿਰ ਵਿੱਚ ਅਚਾਨਕ ਅੱਗ ਲੱਗਣ ਦੀਆਂ ਰਹੱਸਮਈ ਘਟਨਾਵਾਂ ਦੀ ਖ਼ਬਰ ਟੀ.ਵੀ.ਮੀਡੀਆ ਰਾਹੀਂ ਲੋਕਾਂ 'ਚ ਚਰਚਾ ਦਾ ਵਿਸ਼ਾ ਬਣੀ। ਇੱਕ ਗ਼ਰੀਬ ਪਰਿਵਾਰ ਵਿੱਚ ਕੁਝ ਸਮੇਂ ਤੋਂ ਪੇਟੀ 'ਚ ਬੰਦ ਪਏ ਕੱਪੜਿਆਂ ਨੂੰ ਰਹੱਸਮਈ ਢੰਗ ਨਾਲ ਅੱਗ ਲੱਗਣ ਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਕੱਪੜਿਆਂ ਤੋਂ ਇਲਾਵਾ ਡਬਲ ਬੈੱਡ ਦੇ ਗੱਦੇ, ਰਜ਼ਾਈਆਂ, ਕੰਬਲ, ਰੰਗਦਾਰ ਟੀ.ਵੀ. ਤੇ ਹੋਰ ਕੀਮਤੀ ਸਮਾਨ ਵੀ ਇਸ ਰਹੱਸ ਦੀ ਭੇਂਟ ਚੜ੍ਹ ਚੁੱਕਾ ਸੀ। ਸਾਧ-ਸਿਆਣਿਆਂ ਤੇ ਤਾਂਤਰਿਕਾਂ ਦੇ ਕਥਨਾਂ ਅਨੁਸਾਰ ਇਹਨਾਂ ਘਟਨਾਵਾਂ ਦੇ ਪਿੱਛੇ ਕਿਸੇ 'ਓਪਰੀ ਸ਼ੈਅ' ਦਾ ਹੱਥ ਸੀ ਪ੍ਰੰਤੂ ਉਹ ਇਸ ਹੱਥ ਨੂੰ ਸਾਬਤ ਕਰਨ ਵਿੱਚ ਅਸਫ਼ਲ ਰਹੇ। ਇਸ ਪਰਿਵਾਰ ਦੇ ਤਿੰਨ ਲੜਕੇ ਆਪੋ ਆਪਣੇ ਘਰੀਂ ਰਹਿੰਦੇ ਸਨ ਤੇ ਛੋਟਾ-ਮੋਟਾ ਕੰਮ ਕਰਕੇ ਆਪਣਾ ਪਰਿਵਾਰ ਚਲਾਉਂਦੇ ਸਨ। ਹੋਇਆ ਕੀ ਕਿ ਇੱਕ ਦਿਨ ਵੱਡੇ ਲੜਕੇ ਦੇ ਘਰ ਪੇਟੀ ਵਿੱਚੋਂ ਅਚਾਨਕ ਧੂੰਆਂ ਨਿਕਲਣ ਲੱਗ ਪਿਆ। ਪੇਟੀ ਵਿੱਚ ਪਿਆ ਕੀਮਤੀ ਸਮਾਨ ਸਵਾਹ ਹੋ ਗਿਆ। ਆਂਢ-ਗੁਆਂਢ ਦੀ ਮੱਦਦ ਨਾਲ ਪਰਿਵਾਰ ਮੈਂਬਰਾਂ ਨੇ ਮਸਾਂ ਅੱਗ ਬੁਝਾਈ। ਕੁਝ ਦਿਨਾਂ ਬਾਅਦ ਦੂਸਰੇ ਲੜਕੇ ਦੇ ਘਰ ਇਹ ਘਟਨਾਵਾਂ ਵਾਪਰੀਆਂ। ਉਸ ਘਰ ਅੱਗ ਦਾ ਰਹੱਸ ਡਬੱਲ ਬੈੱਡ ਤੇ ਟੀ.ਵੀ. ਕੈਬਿਨ ਤੇ ਵਾਪਰਿਆ। ਕਿਰਤ ਕਰਕੇ ਆਪਣੇ ਪਰਿਵਾਰਾਂ ਦਾ ਖਰਚਾ ਤੋਰਨ ਵਾਲੇ ਇਹਨਾਂ ਘਰਾਂ ਦਾ ਲਗਭਗ 60 ਹਜ਼ਾਰ ਰੁਪਏ ਦਾ ਨੁਕਸਾਨ ਹੋ ਗਿਆ। ਉਹਨਾਂ ਨੂੰ ਇਸ ਨੁਕਸਾਨ ਤੋਂ ਬਚਣ ਦਾ ਕੋਈ ਰਾਹ ਨਹੀਂ ਸੀ ਨਜ਼ਰ ਆਉਂਦਾ। ਉਹ ਕੁਝ ਸਮਾਂ ਚੇਲਿਆਂ ਤੇ ਤਾਂਤਰਿਕਾਂ ਦੀਆਂ ਚੌਂਕੀਆਂ ਭਰਦੇ ਰਹੇ। ਉਹਨਾਂ ਪਾਸ ਜਿਹੜਾ ਪੈਸਾ ਟਕਾ ਬਚਿਆ ਸੀ ਉਹ ਘਟਨਾਵਾਂ ਦੇ ਰਹੱਸ ਦਾ ਇਲਾਜ ਕਰਨ ਲਈ ਤਾਂਤਰਿਕ ਲੈ ਗਏ। ਪਰਿਵਾਰ ਵਾਲੇ ਅਜਿਹਾ ਹੋਰ ਇਲਾਜ ਕਰਵਾਉਣ ਤੋਂ ਅਸਮਰੱਥ ਸਨ। ਉਹਨਾਂ ਦੇ ਘਰਾਂ ਵਿੱਚ ਦਹਿਸ਼ਤ ਦਾ ਮਾਹੌਲ ਬਣਿਆ ਰਹਿੰਦਾ ਸੀ। ਸਰਦੀ ਦੀ ਰੁੱਤ ਹੋਣ ਦੇ ਬਾਵਜੂਦ ਵੀ ਅੱਗ ਲੱਗਣ ਦੇ ਡਰੋਂ ਪਰਿਵਾਰ ਦੇ ਮੈਂਬਰ ਵਿਹੜੇ ਜਾਂ ਗਲੀ ਵਿੱਚ ਮੰਜੇ ਡਾਹ ਕੇ ਸੌਂਦੇ ਸਨ। ਸਾਰੇ ਪਾਸਿਓਂ ਨਿਰਾਸ਼ ਹੋ ਕੇ ਪਰਿਵਾਰ ਦੇ ਇੱਕ ਲੜਕੇ ਦਾ ਸੰਪਰਕ ਜ਼ੀਰਾ ਇਕਾਈ ਨਾਲ ਹੋਇਆ। ਇਕਾਈ ਦੇ ਮੈਂਬਰਾਂ ਨੇ ਘਟਨਾਵਾਂ ਤੇ ਪਰਿਵਾਰ ਦੀ ਹਾਲਤ ਨੂੰ ਸਮਝਦਿਆਂ ਅਗਲੇ ਹੀ ਦਿਨ ਉਹਨਾਂ ਪਾਸ ਜਾਣ ਦਾ ਫੈਸਲਾ ਕੀਤਾ। ਪੜਤਾਲੀਆ ਟੀਮ ਵਿੱਚ ਮੇਰੇ ਤੋਂ ਇਲਾਵਾ ਗੁਰਚਰਨ ਨੂਰਪੁਰ,ਵੇਦ ਪ੍ਰਕਾਸ਼ ਸੋਨੀ ਤੇ ਦਲੀਪ ਸਿੰਘ ਬਿੱਟੂ ਸ਼ਾਮਲ ਸਨ। ਸਵੇਰ ਸਾਰ ਸਬੰਧਤ ਘਰ ਪਹੁੰਚ ਕੇ ਅਸੀਂ ਪੜਤਾਲ ਆਰੰਭ ਦਿੱਤੀ। ਤਿੰਨਾਂ ਪਰਿਵਾਰਾਂ ਦੇ ਮੈਂਬਰਾਂ ਨਾਲ ਇਕੱਲੇ-ਇਕੱਲੇ ਰੂਪ 'ਚ ਗੱਲਬਾਤ ਕੀਤੀ ਗਈ। ਸਾਰੇ ਘਟਨਾਵਾਂ ਤੋਂ ਦੁਖ਼ੀ ਸਨ ਪਰ ਕਿਸੇ ਦੀ ਸਮਝ 'ਚ ਕੁਝ ਨਹੀਂ ਸੀ ਪੈਂਦਾ ਕਿ ਇਹ ਸਭ ਕੁਝ ਕਿਉਂ ਵਾਪਰ ਰਿਹਾ ਹੈ। ਘਰ ਦੀ ਬਜ਼ੁਰਗ ਔਰਤ ਨੇ ਦੱਸਿਆ ਕਿ ਉਸ ਦੇ ਪੁੱਤਰ ਸਾਰਾ ਦਿਨ ਪਸੀਨਾ ਵਹਾ ਕੇ ਕਮਾ ਕੇ ਲਿਆਉਂਦੇ ਹਨ ਪਰ ਅੱਗ ਲੱਗਣ ਦੀਆਂ ਘਟਨਾਵਾਂ ਕਾਰਣ ਉਹਨਾਂ ਦੀ ਸਾਲਾਂ ਦੀ ਕਮਾਈ ਅੱਗ ਦੀ ਭੇਂਟ ਚੜ੍ਹ ਗਈ ਹੈ। ਉਸ ਅਨੁਸਾਰ ਉਹਨਾਂ ਦੇ ਘਰ ਨੂੰ ਕਿਸੇ ਚੰਦਰੇ ਦੀ 'ਨਜ਼ਰ' ਨੇ ਖਾ ਲਿਆ ਸੀ ਜਿਸ ਦੇ ਸਿੱਟੇ ਵਜੋਂ ਉਹਨਾਂ ਦਾ ਨੁਕਸਾਨ ਹੋ ਰਿਹਾ ਸੀ। ਸਾਧ ਸਿਆਣਿਆਂ ਕੋਲੋਂ ਕਰਵਾਈ ਲੁੱਟ ਤੇ ਕੋਈ ਫਾਇਦਾ ਨਾ ਹੋਣ ਦਾ ਉਸ ਨੂੰ ਬਹੁਤ ਗਿਲਾ ਸੀ। ਉਸ ਨੇ ਕਿਹਾ ਕਿ ਹੁਣ ਤਾਂ ਸਾਡੀ ਆਸ ਕਮੇਟੀ (ਸੁਸਾਇਟੀ) ਤੇ ਹੀ ਹੈ। ਪਰਿਵਾਰ ਦੀਆਂ ਨੂੰਹਾਂ ਨੂੰ ਵੀ ਇੱਕ-ਇੱਕ ਕਰਕੇ ਪੁੱਛਿਆ ਗਿਆ। ਲੰਮੀ ਪੜਤਾਲ ਬਾਅਦ ਗੱਲ ਸਪਸ਼ਟ ਹੋ ਗਈ। ਪਰਿਵਾਰ ਦੀ ਇੱਕ ਨੂੰਹ ਜਿਸ ਦਾ ਪਤੀ ਕੋਈ ਕੰਮ-ਕਾਰ ਨਹੀਂ ਸੀ ਕਰਦਾ ਤੇ ਜਦ ਕਦੇ ਕੁਝ ਕਮਾ ਕੇ ਵੀ ਲਿਆਉਂਦਾ ਸੀ ਤਾਂ ਉਸ ਦਾ ਨਸ਼ਾ-ਪੱਤਾ ਕਰ ਲੈਂਦਾ ਸੀ। ਉਸ ਦੇ ਬੱਚੇ ਰੁਲਦੇ ਸਨ ਤੇ ਉਹਨਾਂ ਦੇ ਪਾਲਣ-ਪੋਸ਼ਣ ਲਈ ਉਸ ਨੂੰਹ ਨੂੰ ਹੀ ਲੋਕਾਂ ਦੇ ਘਰਾਂ 'ਚ ਕੰਮ-ਕਾਰ ਕਰਨਾ ਪੈਂਦਾ ਸੀ। ਟੀਮ ਦੇ ਥੋੜ੍ਹੇ ਯਤਨਾਂ ਬਾਅਦ ਹੀ ਉਸ ਨੇ ਅਸਲੀਅਤ ਬਿਆਨ ਦਿੱਤੀ। ਉਸ ਨੇ ਦੱਸਿਆ ਕਿ ਉਹ ਅਜਿਹੀਆਂ ਘਟਨਾਵਾਂ ਈਰਖ਼ਾ 'ਚੋਂ ਉਪਜੀ ਅੱਗ ਕਰਕੇ ਹੀ ਕਰਦੀ ਸੀ ਕਿਉਂਕਿ ਉਸ ਦਾ ਪਤੀ ਨਿਕੰਮਾ ਹੋਣ ਕਰਕੇ ਉਸਦੇ ਘਰ ਦਾ ਗੁਜ਼ਾਰਾ ਦੂਸਰਿਆਂ ਦੇ ਮੁਕਾਬਲੇ ਔਖਾ ਚਲਦਾ ਸੀ। ਪਰਿਵਾਰ ਦੀਆਂ ਦੂਸਰੀਆਂ ਨੂੰਹਾਂ ਉਸ ਦੀ ਕੋਈ ਸਹਾਇਤਾ ਕਰਨ ਤੇ ਹਮਦਰਦੀ ਕਰਨ ਦੀ ਬਜਾਏ ਉਸ ਨੂੰ ਤਾਹਨੇ ਦਿੰਦੀਆਂ ਸਨ। ਆਪਣੀਆਂ ਸ਼ਰੀਕਣਾਂ ਦੇ ਅਜਿਹੇ ਤਾਹਨੇ-ਮਿਹਣੇ ਸੁਣ ਕੇ ਉਸ ਨੇ ਮਨ ਹੀ ਮਨ ਉਹਨਾਂ ਨਾਲ ਸਿੱਝਣ ਦੀ ਠਾਣੀ ਤੇ ਘਟਨਾਵਾਂ ਕਰਨ ਦਾ ਰਸਤਾ ਚੁਣ ਲਿਆ। ਉਸ ਨੇ ਸਾਫ਼ ਸ਼ਬਦਾਂ 'ਚ ਟੀਮ ਦੇ ਮੈਂਬਰਾਂ ਨੂੰ ਦੱਸਿਆ ਕਿ ਉਹ ਉਹਨਾਂ ਦੇ ਘਰਾਂ 'ਚ ਕਿਸੇ ਕੰਮ ਕਾਰ ਬਹਾਨੇ ਜਾਂਦੀ ਸੀ ਤੇ ਡੱਬੀ ਦੀ ਸੀਖ਼ ਨਾਲ ਅੱਗ ਦੀ ਕਾਰਵਾਈ ਪਾ ਆਉਂਦੀ ਸੀ। ਜਦ ਕੁਝ ਸਮੇਂ ਬਾਅਦ ਧੂੰਆਂ ਨਿਕਲਣਾ ਸ਼ੁਰੂ ਹੋ ਜਾਂਦਾ ਤਾਂ ਆਪ ਹੀ ਉਹਨਾਂ ਨੂੰ ਘਟਨਾ ਤੋਂ ਜਾਣੂੰ ਕਰਵਾਉਂਦੀ ਸੀ। ਉਸ ਤੇ ਕੋਈ ਸ਼ੱਕ ਇਸ ਲਈ ਨਹੀਂ ਸੀ ਕਰਦਾ ਕਿਉਂਕਿ ਉਹ ਅੱਗ ਬੁਝਾਉਣ ਤੇ ਹੋ ਰਹੇ ਨੁਕਸਾਨ ਦਾ ਦੁੱਖ ਦਰਦ ਵੰਡਾਉਣ 'ਚ ਮੂਹਰੇ ਹੁੰਦੀ ਸੀ। ਉਸ ਨੇ ਸਾਨੂੰ ਇਹ ਸਾਰਾ ਕੁਝ ਘਟਨਾਵਾਂ ਦਾ ਰਹੱਸ ਗੁਪਤ ਰੱਖਣ ਦੀ ਸ਼ਰਤ ਤੇ ਹੀ ਦੱਸਿਆ ਸੀ। ਪਰਿਵਾਰ ਦੇ ਕੀਤੇ ਨੁਕਸਾਨ ਬਾਰੇ ਉਸ ਨੇ ਆਪਣੀ ਗ਼ਲਤੀ ਦਾ ਅਹਿਸਾਸ ਕਰਦਿਆਂ ਅੱਗੇ ਤੋਂ ਅਜਿਹਾ ਨਾ ਕਰਨ ਦੀ ਤੋਬਾ ਕੀਤੀ। ਅਸੀਂ ਉਸ ਨੂੰ ਸਮਝਾਇਆ ਕਿ ਉਸ ਵੱਲੋਂ ਵਰਤਿਆ ਗਿਆ ਢੰਗ ਕਿਸੇ ਵੀ ਹਾਲਤ ਵਿੱਚ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਉਸ ਨੂੰ ਆਪਣੇ ਪਰਿਵਾਰ ਦੀ ਹਾਲਤ ਸੁਧਾਰਨ ਲਈ ਤੇ ਪਤੀ ਦੇ ਸਹਿਯੋਗ ਨਾਲ ਠੀਕ ਰਾਹ ਚੁਣਨਾ ਚਾਹੀਦਾ ਸੀ। ਉਸ ਨੇ ਟੀਮ ਦੇ ਮੈਂਬਰਾਂ ਨਾਲ ਸਹਿਮਤੀ ਪ੍ਰਗਟਾਉਂਦਿਆਂ ਆਉਣ ਵਾਲੇ ਸਮੇਂ 'ਚ ਆਪਣੀ ਮਿਹਨਤ ਦੇ ਬਲਬੂਤੇ ਅੱਗੇ ਵਧਣ ਦਾ ਵਾਅਦਾ ਕੀਤਾ।

# 17ਵਾਂ ਡੈਲੀਗੇਟ ਇਜਲਾਸ

ਬਲਵੀਰ ਚੰਦ ਲੌਂਗੋਵਾਲ

ਪਿਛਲੇ ਦੋ ਦਹਾਕਿਆਂ ਤੋਂ ਵਿਗਿਆਨਕ ਸੋਚ ਦੇ ਪਸਾਰ ਲਈ ਯਤਨਸ਼ੀਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ 17ਵਾਂ ਡੈਲੀਗੇਟ ਇਜਲਾਸ 14-15 ਅਪ੍ਰੈਲ 2007 ਨੂੰ ਬਾਂਸਲ ਪੈਲੇਸ ਬਰਨਾਲਾ ਵਿਖੇ ਹੋਇਆ। ਜਿਸ ਵਿੱਚ ਰਾਜ ਭਰ ਦੀਆਂ ਸਮੁੱਚੀਆਂ ਇਕਾਈਆਂ ਦੇ 175 ਡੈਲੀਗੇਟਾਂ ਨੇ ਉਤਸ਼ਾਹ ਨਾਲ ਸ਼ਮੂਲੀਅਤ ਕੀਤੀ। ਇਜਲਾਸ ਵਿੱਚ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ ਦੇ ਪ੍ਰਧਾਨ ਸ਼੍ਰੀ ਲਵਕੇਸ਼ ਪ੍ਰਾਸ਼ਰ ਵਿਸ਼ੇਸ਼ ਰੂਪ 'ਚ ਸ਼ਾਮਲ ਹੋਏ ਤੇ ਇਜਲਾਸ ਦਾ ਉਦਘਾਟਨ ਕੀਤਾ। ਇਜਲਾਸ 'ਚ ਹਾਜ਼ਰ ਡੈਲੀਗੇਟਾਂ ਨੂੰ ਸੰਬੋਧਨ ਕਰਦਿਆਂ ਸ਼੍ਰੀ ਪ੍ਰਾਸ਼ਰ ਨੇ ਪੰਜਾਬ ਵਿੱਚ ਤਰਕਸ਼ੀਲ ਲਹਿਰ ਦੀਆਂ ਸਰਗਰਮੀਆਂ ਦੀ ਸ਼ਲਾਘਾ ਕਰਦਿਆਂ ਆਖਿਆ ਕਿ ਉਹ ਇਹਨਾਂ ਸਰਗਰਮੀਆਂ ਤੋਂ ਪ੍ਰੇਰਨਾ ਲੈ ਕੇ ਵਤਨੋਂ ਪਾਰ ਲੋਕਾਈ ਨੂੰ ਵਿਗਿਆਨਕ ਸਮਝ ਨਾਲ ਜੋੜਨ ਲਈ ਯਤਨਸ਼ੀਲ ਹਨ। ਉਹਨਾਂ ਆਖਿਆ ਕਿ ਉਹ ਉੱਥੇ ਆਪਣੇ ਰੁਝੇਵਿਆਂ ਭਰੇ ਜੀਵਨ ਤੇ ਕੰਮ ਦੀਆਂ ਔਖੀਆਂ ਹਾਲਤਾਂ ਵਿੱਚੋਂ ਵੀ ਸਮਾਂ ਕੱਢ ਕੇ ਸੁਸਾਇਟੀ ਲਈ ਕੰਮ ਕਰਦੇ ਹਨ। ਉਹਨਾਂ ਆਖਿਆ ਕਿ ਇੰਗਲੈਂਡ 'ਚ ਵਸਣ ਵਾਲੇ ਪੰਜਾਬੀ ਆਰਥਿਕ ਤੌਰ ਤੇ ਤਾਂ ਜਰੂਰ ਖ਼ੁਸ਼ਹਾਲ ਕਹੇ ਜਾ ਸਕਦੇ ਹਨ ਪ੍ਰੰਤੂ ਮਾਨਸਿਕ ਤੌਰ ਤੇ ਅੱਜ ਵੀ 'ਗ਼ਰੀਬ' ਹਨ ਤੇ ਅਖੌਤੀ ਬਾਬਿਆਂ ਦੀ ਲੁੱਟ ਦਾ ਸ਼ਿਕਾਰ ਬਣ ਰਹੇ ਹਨ। ਇਸੇ ਲਈ ਵਹਿਮਾਂ ਭਰਮਾਂ ਦੇ ਅੰਧ ਵਿਸ਼ਵਾਸਾਂ ਦੇ ਵਰਤਾਰੇ ਦਾ ਪੰਜਾਬ ਨਾਲੋਂ ਕੋਈ ਬਹੁਤਾ ਫਰਕ ਨਹੀਂ ਹੈ। ਉੱਥੋਂ ਦੇ ਪੰਜਾਬੀਆਂ 'ਚ ਵੀ ਪੜ੍ਹਨ ਦੀ ਰੁਚੀ ਦੀ ਘਾਟ ਹੈ। ਉਹਨਾਂ ਦਿਲਚਸਪ ਤੱਥ ਪੇਸ਼ ਕਰਦਿਆਂ ਆਖਿਆ ਕਿ ਪੰਜਾਬ ਤੋਂ ਗਏ ਅਖੌਤੀ ਬਾਬੇ ਜਦ ਇਲੈੱਕਟ੍ਰਾਨਿਕ ਮੀਡੀਆ ਰਾਹੀਂ ਪ੍ਰਚਾਰ ਕਰਦੇ ਹਨ ਤਾਂ ਸੁਸਾਇਟੀ ਵੱਲੋਂ ਉਹਨਾਂ ਨੂੰ ਚੈਲਿੰਜ ਕਰਨ ਤੇ ਅੱਗੋਂ ਇਹ ਜਵਾਬ ਮਿਲਦਾ ਹੈ ਕਿ ਉਹ ਤਾਂ ਇੰਡੀਆ ਵਿੱਚ ਹਨ। ਉਹਨਾਂ ਕਿਹਾ ਕਿ ਡੈਲੀਗੇਟ ਇਜਲਾਸ ਵਿੱਚ ਆਉਣਾ ਕੋਈ ਸਬੱਬ ਨਹੀਂ ਬਲਕਿ ਉਹ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਮਿਲਣ, ਉਹਨਾਂ ਦੇ ਤਜਰਬੇ ਸੁਣਨ ਤੇ ਆਪਣੇ ਸਾਂਝੇ ਕਰਨ ਲਈ ਆਏ ਹਨ। ਇਸ ਉਦਘਾਟਨੀ ਸੈਸ਼ਨ ਦੌਰਾਨ ਹੀ ਸੂਬਾ ਕਮੇਟੀ ਵੱਲੋਂ ਸ਼੍ਰੀ ਲਵਕੇਸ਼ ਪ੍ਰਾਸ਼ਰ ਦੇ ਸਹਿਯੋਗ ਨਾਲ ਐਡਵੋਕੇਟ ਹਰਿੰਦਰ ਲਾਲੀ ਤੇ ਸ਼ਿੰਗਾਰਾ ਚਹਿਲ ਦੇ ਯਤਨਾਂ ਨਾਲ ਤਿਆਰ ਕੀਤੀ ਗਈ ਆਡੀਓ ਤੇ ਵੀਡੀਓ ਕੈਸਿਟ 'ਲੱਖਾਂ ਦਾ ਇਨਾਮ ਰੱਖਿਆ' ਵੀ ਰਿਲੀਜ਼ ਕੀਤੀ ਗਈ। ਇਸੇ ਸੈਸ਼ਨ ਦੌਰਾਨ ਆਰਟਸ ਇੰਟਰਨੈਸ਼ਨਲ ਅੰਮ੍ਰਿਤਸਰ ਵੱਲੋਂ ਡਾ. ਗੁਰਿੰਦਰ ਮਕਨਾ ਦੀ ਨਿਰਦੇਸ਼ਨਾ ਹੇਠ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਆਧਾਰਿਤ ਇੱਕ ਪਾਤਰੀ ਨਾਟਕ 'ਮੈਂ ਨਾਸਤਿਕ ਕਿਉਂ ਹਾਂ' ਭਾਵ ਪੂਰਤ ਅੰਦਾਜ਼ ਵਿੱਚ ਪੇਸ਼ ਕੀਤਾ ਗਿਆ।

ਇਜਲਾਸ ਦੇ ਦੂਸਰੇ ਦੌਰ ਦੀ ਸ਼ੁਰੂਆਤ ਸੂਬਾ ਜਥੇਬੰਦਕ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਵੱਲੋਂ ਪਿਛਲੇ ਦੋ ਸਾਲਾਂ ਦੀਆਂ ਸਰਗਰਮੀਆਂ ਦੀ ਰਿਪੋਰਟ ਪੇਸ਼ ਕਰਨ ਨਾਲ ਹੋਈ। ਉਹਨਾਂ ਦੀ ਰਿਪੋਰਟ ਦੇ ਹੋਈ ਬਹਿਸ ਵਿੱਚ ਕ੍ਰਿਸ਼ਨ ਲਾਲ ਜਲਾਲਾਬਾਦ, ਗੁਰਚਰਨ ਨੂਰਪੁਰ, ਜਸਵਿੰਦਰ ਪਟਵਾਰੀ, ਸੱਤਪਾਲ ਸਲੋਹ, ਰੋਹੀ ਰਾਮ ਮੂਣਕ, ਅਜੀਤ ਪਰਦੇਸੀ, ਨਿਰਮਲ ਪਟਵਾਰੀ, ਗੁਰਮੇਲ ਸਿੰਘ ਲੁਧਿਆਣਾ, ਅਮਨ ਗਾਗੋਵਾਲ, ਹਰਚੰਦ ਭਿੰਡਰ ਤੇ ਰਾਮ ਸਵਰਨ ਲੱਖੇਵਾਲੀ ਨੇ ਭਾਗ ਲਿਆ। ਬਹਿਸ ਨੂੰ ਸਮੇਟਦਿਆਂ ਭੂਰਾ ਸਿੰਘ ਨੇ ਉਠਾਏ ਸਵਾਲਾਂ ਦੇ ਜਵਾਬ ਦਿੱਤੇ ਤੇ ਆਉਣ ਵਾਲੇ ਸਮੇਂ 'ਚ ਸੁਸਾਇਟੀ ਦੇ ਪ੍ਰਚਾਰ ਲਈ ਨਵੇਂ ਦਿਸਹੱਦੇ ਮਿਥਣ ਲਈ ਸਹਿਯੋਗ ਮੰਗਿਆ। ਵਿੱਤ ਵਿਭਾਗ ਦੀ ਰਿਪੋਰਟ ਹੇਮ ਰਾਜ ਸਟੈਨੋ ਨੇ ਪੇਸ਼ ਕੀਤੀ ਜਿਸ ਉੱਪਰ ਸੁਮੀਤ ਸਿੰਘ ਅੰਮ੍ਰਿਤਸਰ, ਸੁਖਦੇਵ ਫ਼ਗਵਾੜਾ, ਬਲਵਿੰਦਰ ਬਰਨਾਲਾ, ਰਾਜਿੰਦਰ ਭਦੌੜ ਤੇ ਸੁਖਵਿੰਦਰ ਬਾਗਪੁਰ ਨੇ ਆਪਣੇ ਵਿਚਾਰ ਰੱਖੇ। ਸੱਭਿਆਚਾਰਕ ਵਿਭਾਗ ਦੀ ਰਿਪੋਰਟ ਸੁਖਦੇਵ ਫ਼ਗਵਾੜਾ, ਮੀਡੀਆ ਵਿਭਾਗ ਦੀ ਸੁਮੀਤ ਸਿੰਘ ਅੰਮ੍ਰਿਤਸਰ, ਮਾਨਸਿਕ ਰੋਗ ਵਿਭਾਗ ਦੀ ਰਾਜਿੰਦਰ ਭਦੌੜ, ਪ੍ਰਿੰਟਿੰਗ ਦੀ ਸੁਖਵਿੰਦਰ ਬਾਗ਼ਪੁਰ, ਕੌਮਾਂਤਰੀ ਤਾਲਮੇਲ ਵਿਭਾਗ ਦੀ ਬਲਵਿੰਦਰ ਬਰਨਾਲਾ, ਮੈਗਜ਼ੀਨ ਵਿਭਾਗ ਦੀ ਅਵਤਾਰ ਗੋਂਦਾਰਾ ਤੇ ਪ੍ਰਕਾਸ਼ਨ ਵਿਭਾਗ ਦੀ ਬਲਵੀਰ ਚੰਦ ਲੌਂਗੋਵਾਲ ਨੇ ਕ੍ਰਮਵਾਰ ਪੇਸ਼ ਕੀਤੀ ਜਿਨ੍ਹਾਂ ਉੱਪਰ ਹੋਈ ਬਹਿਸ ਦੌਰਾਨ ਦਲਬੀਰ ਕਟਾਣੀ, ਹਰਦੀਪ ਖੁੱਡਾ, ਜਸਵੰਤ ਮੋਹਾਲੀ, ਇਕਬਾਲ ਗੱਜਣ, ਜਗਤਰਨ ਖ਼ੰਟ, ਨੂਰਪੁਰੀ ਸੁਧਾਰ, ਸੁਰਜੀਤ ਦੌਧਰ, ਜਸਵੰਤ ਜੀਰਖ਼, ਮਾਸਟਰ ਪਰਮਵੇਦ, ਗੁਰਚਰਨ ਨੂਰਪੁਰ, ਹਰਭਜਨ ਲੁਧਿਆਣਾ, ਰਣਜੀਤ ਲੌਂਗੋਵਾਲ, ਸੁਖਦੇਵ ਧੂਰੀ, ਘਣਸ਼ਿਆਮ, ਗੁਰਮੀਤ ਭਲਵਾਨ, ਹਰਿੰਦਰ ਲਾਲੀ ਤੇ ਨਰਿੰਦਰ ਮਹਿਲ ਕਲਾਂ ਨੇ ਆਪਣੇ ਵਿਚਾਰ ਰੱਖੇ। ਬੁਲਾਰਿਆਂ ਨੇ ਜਿੱਥੇ ਵੱਖ-ਵੱਖ ਵਿਭਾਗਾਂ ਵਿੱਚ ਰਹੀਆਂ ਕਮੀਆਂ ਨੂੰ ਦੱਸਿਆ ਉੱਥੇ ਨਾਲ ਹੀ ਆਉਣ ਵਾਲੇ ਸਮੇਂ 'ਚ ਸੁਸਾਇਟੀ ਦੇ ਕਾਜ ਨੂੰ ਵਧੇਰੇ ਸੁਚਾਰੂ ਢੰਗ ਨਾਲ ਚਲਾਉਣ ਲਈ ਉਸਾਰੂ ਸੁਝਾਅ ਵੀ ਦਿੱਤੇ।

ਇਜਲਾਸ ਦੇ ਅਗਲੇ ਸੈਸ਼ਨ ਵਿੱਚ ਤਰਕਸ਼ੀਲ ਲਹਿਰ ਨੂੰ ਦਰਪੇਸ਼ ਚੁਣੌਤੀਆਂ ਤੇ ਉਹਨਾਂ ਦੇ ਸੰਦਰਭ ਵਿੱਚ ਆਪਣੇ ਪ੍ਰਚਾਰ-ਪਸਾਰ ਨੂੰ ਤੇਜ਼ ਕਰਨ ਤੇ ਬਣਦੇ ਕਾਰਜਾਂ ਉਲੀਕਣ ਲਈ ਸੂਬਾਈ ਆਗੂ ਹੇਮ ਰਾਜ ਸਟੈਨੋ ਵੱਲੋਂ 'ਬਾਹਰ ਮੁਖੀ ਤੇ ਅੰਦਰੂਨੀ ਹਾਲਤ ਤੇ ਸਾਡੇ ਕਾਰਜ' ਨਾਂ ਦੇ ਪਰਚੇ ਰਾਹੀਂ ਸੁਸਾਇਟੀ ਦੀ ਸਮਝ ਹਾਊਸ ਅੱਗੇ ਰੱਖੀ ਗਈ ਜਿਸ ਵਿੱਚ ਉਹਨਾਂ ਸੰਸਾਰੀਕਰਨ, ਉਦਾਰੀਕਰਨ ਤੇ ਨਿੱਜੀਕਰਨ ਦੀਆਂ ਨੀਤੀਆਂ ਦੇ ਸਾਡੇ ਦੇਸ਼ ਉੱਪਰ ਪੈਣ ਵਾਲੇ ਪ੍ਰਭਾਵਾਂ ਦਾ ਜ਼ਿਕਰ ਕੀਤਾ ਤੇ ਨਾਲ ਹੀ ਫਿਰਕਾਪ੍ਰਸਤ ਤਾਕਤਾਂ ਵੱਲੋਂ ਧਾਰਮਿਕ ਮੂਲਵਾਦ ਤੇ ਫਿਰਕੂ ਜਨੂੰਨ ਨੂੰ ਉਭਾਰ ਕੇ ਫ਼ਾਸ਼ੀ ਰਾਜ ਦੀ ਸਥਾਪਤੀ ਲਈ ਜੁਟਾਏ ਜਾ ਰਹੇ ਮਨਸੂਬਿਆਂ ਦਾ ਜ਼ਿਕਰ ਵੀ ਕੀਤਾ। ਪੂਰੇ ਦੇਸ਼ ਵਿੱਚ ਚੱਲ ਰਹੀ ਇਸ ਲੋਕ ਵਿਰੋਧੀ ਪ੍ਰਕ੍ਰਿਆ ਦੇ ਸਮਾਂਤਰ ਜਥੇਬੰਦੀ ਦੀ ਬੌਧਿਕ ਤੇ ਸੰਗਠਨਾਤਮਕ ਸਥਿਤੀ ਦੀ ਚਰਚਾ ਕਰਦੇ ਹੋਏ ਕਾਰਜਾਂ ਦੇ ਰੂਪ ਵਿੱਚ ਕੁਝ ਸੁਝਾਅ ਵੀ ਪੇਸ਼ ਕੀਤੇ ਹਨ। ਇਸ ਪਰਚੇ ਤੇ ਹੋਈ

.....ਬਾਕੀ ਸਫ਼ਾ 46 'ਤੇ





### ਪ੍ਰੇਮ ਵਿਆਹ ਕਰਾਉਣ ਵਾਲੇ ਬਾਬੇ ਦੀ ਕੁੱਟਮਾਰ

ਬਟਾਲਾ, 1 ਮਾਰਚ - ਇੱਕ ਵੱਡੀ ਉਮਰ ਦੇ ਬਾਬੇ ਵੱਲੋਂ ਆਪਣੇ ਹੀ ਪਿੰਡ ਦੀ ਕੁੜੀ ਨਾਲ ਪਿਆਰ ਵਿਆਹ ਕਰਵਾਉਣ ਤੇ ਪਿੰਡ ਵਾਸੀਆਂ ਵੱਲੋਂ ਉਸ ਦੀ ਖਿੱਚ ਧੂਹ ਕੀਤੀ ਗਈ ਤੇ ਉਸ ਦੇ ਘਰ ਦਾ ਸਮਾਨ ਤੋੜਿਆ ਗਿਆ। ਪਿੰਡ ਵਾਸੀਆਂ ਨੇ ਉਸ ਦੇ ਖ਼ਿਲਾਫ਼ ਮਤਾ ਪਾਸ ਕਰਕੇ ਮੁਕੰਮਲ ਬਾਈਕਾਟ ਦਾ ਸੱਦਾ ਦਿੱਤਾ। ਪੁਲਿਸ ਵੱਲੋਂ ਲੋਕਾਂ ਨੂੰ ਸ਼ਾਂਤ ਕਰ ਦਿੱਤਾ ਗਿਆ ਪਰ ਕਿਸੇ ਵਿਰੁੱਧ ਕੋਈ ਪਰਚਾ ਦਰਜ ਨਹੀਂ ਕੀਤਾ ਗਿਆ। ਕਸਬਾ ਘੁਮਾਣ ਅੰਦਰ ਪੈਂਦੇ ਪਿੰਡ ਮੰਡਵਾਲਾ ਵਿੱਚ ਬਾਬਾ ਹਰਵਿੰਦਰ ਸਿੰਘ ਮਿੰਟੂ ਜੋ ਇਸੇ ਪਿੰਡ ਦਾ ਰਹਿਣ ਵਾਲਾ ਹੈ, ਨੇ ਆਪਣੇ ਹੀ ਪਿੰਡ ਦੀ ਲੜਕੀ ਗੁਲਸ਼ਨ ਕੌਰ ਨਾਲ ਕੋਰਟ ਵਿੱਚ ਪਿਆਰ ਵਿਆਹ ਕਰਵਾ ਲਿਆ। ਇੱਥੇ ਇਹ ਦੱਸਣਾ ਵੀ ਜਰੂਰੀ ਹੈ ਕਿ ਮਿੰਟੂ ਪਹਿਲਾਂ ਇਸ ਲੜਕੀ ਕੋਲੋਂ ਕਈ ਵਾਰ ਰੱਖੜੀ ਵੀ ਬੰਨ੍ਹਵਾ ਚੱਕਾ ਹੈ। ਬਾਬਾ ਹਰਵਿੰਦਰ ਸਿੰਘ ਨੇ ਪਿੰਡ ਵਿੱਚ ਇੱਕ ਮੰਦਰ ਸ਼ੇਸ਼ ਨਾਲ ਬਣਾਇਆ ਹੋਇਆ ਹੈ ਜਿਸ ਦੇ ਸਾਹਮਣੇ ਹੀ ਗੁਲਸ਼ਨ ਕੌਰ ਦਾ ਘਰ ਹੈ। ਬਾਬਾ ਕਈ ਸਾਲਾਂ ਤੋਂ ਇਹਨਾਂ ਦੇ ਘਰ ਪਰਿਵਾਰ ਮੈਂਬਰਾਂ ਵਜੋਂ ਹੀ ਵਿਚਰਦਾ ਰਿਹਾ ਹੈ ਪਰ ਹੈਰਾਨੀ ਦੀ ਹੱਦ ਉਸ ਵੇਲੇ ਲੰਘ ਗਈ ਜਦ ਬਾਬਾ ਲੰਘੇ ਸਾਲ 20 ਨਵੰਬਰ ਨੂੰ ਕੁੜੀ ਨੂੰ ਲੈ ਕੇ ਫ਼ਰਾਰ ਹੋ ਗਿਆ। ਗੁਲਸ਼ਨ ਕੌਰ ਕੁਝ ਦਿਨ ਪਹਿਲਾਂ ਹੀ ਆਪਣੇ ਸਹੁਰੇ ਘਰੋਂ ਆਈ ਸੀ। ਜ਼ਿਕਰਯੋਗ ਹੈ ਕਿ 14 ਨਵੰਬਰ ਨੂੰ ਗੁਲਸ਼ਨ ਕੌਰ ਦੀ ਸ਼ਾਦੀ ਪਿੰਡ ਪੰਜਗਰਾਈਂ ਵਿੱਚ ਹੋਈ ਸੀ। ਇਹ ਵੀ ਪਤਾ ਲੱਗਾ ਹੈ ਕਿ 20 ਨਵੰਬਰ ਤੋਂ ਬਾਬਾ ਤੇ ਲੜਕੀ ਕੁਝ ਦਿਨ ਬਾਹਰ ਰਹਿਣ ਉਪਰੰਤ ਪਿੰਡ ਮੰਡ ਵਿਖੇ ਵਿਖੇ ਆ ਗਏ। ਕੁੜੀ ਦੇ ਮਾਪਿਆਂ ਨੇ ਬਦਨਾਮੀ ਦੇ ਡਰੋਂ ਕੁਝ ਦਿਨ ਲੜਕੀ ਨੂੰ ਆਪਣੇ ਰਿਸ਼ਤੇਦਾਰਾਂ ਕੋਲ ਬਟਾਲੇ ਭੇਜ ਦਿੱਤਾ ਪਰ ਇੱਥੇ ਵੀ ਲੜਕੀ ਦਾ ਪਿਆਰ ਬਾਬੇ ਨਾਲ ਪ੍ਰਵਾਨ ਚੜ੍ਹਦਾ ਰਿਹਾ। ਇਹਨਾਂ ਨੇ 5 ਫਰਵਰੀ ਨੂੰ ਘਰੋਂ ਭੱਜ ਕੇ ਕੋਰਟ ਮੈਰਿਜ਼ ਕਰਵਾ ਲਈ ਤੇ ਲੰਘੀ ਰਾਤ ਹੀ ਘਰ ਵੜੇ। ਇਹਨਾਂ ਦੇ ਆਉਣ ਦੀ ਖ਼ਬਰ ਅੱਜ ਸਵੇਰੇ ਲੋਕਾਂ ਵਿੱਚ ਫ਼ੈਲ ਗਈ। ਇਸ ਕਰਕੇ ਪਿੰਡ ਵਾਸੀਆਂ ਨੇ ਇਕੱਠੇ ਹੋ ਕੇ ਬਾਬਾ ਹਰਿੰਦਰ ਸਿੰਘ ਦੇ ਘਰ ਤੇ ਹਮਲਾ ਕਰ ਦਿੱਤਾ, ਜਿਸ ਵਿੱਚ ਬਾਬੇ ਦੀ ਪਿੰਡ ਵਾਸੀਆਂ ਨੇ ਖਿੱਚ-ਧੂਹ ਵੀ ਕੀਤੀ ਤੇ ਫਿਰ ਮਤਾ ਪਾਸ ਕਰਕੇ ਉਸ ਦੇ ਬਾਈਕਾਟ ਦਾ ਫ਼ੈਸਲਾ ਕੀਤਾ।

### ਵੈਸ਼ਨੋ ਦੇਵੀ ਮੰਦਰ ਜਾਂਦੇ ਪੰਜ ਤੀਰਥ ਯਾਤਰੀਆਂ ਦੀ ਮੌਤ

ਜੰਮੂ, 12 ਮਾਰਚ - ਕਟੜਾ ਦੀਆਂ ਤ੍ਰਿਕੂਟ ਪਹਾੜੀਆਂ ਤੇ ਵੈਸ਼ਨੋ ਦੇਵੀ ਦੇ ਮੰਦਰ ਮੱਥਾ ਟੇਕਣ ਜਾਂਦਿਆਂ ਠੰਡ ਨਾਲ ਪੰਜ ਸ਼ਰਧਾਲੂਆਂ ਦੀ ਮੌਤ ਹੋ ਗਈ, ਜਿੰਨ੍ਹਾਂ ਵਿੱਚ ਦੋ ਬੱਚੇ ਵੀ ਸ਼ਾਮਲ ਹਨ। ਪੁਲਿਸ ਅਨੁਸਾਰ ਇਹ ਸ਼ਰਧਾਲੂ ਮੰਦਰ ਜਾ ਰਹੇ ਸਨ ਕਿ ਅੱਧ ਕੁਆਰੀ ਵਿਖੇ ਇਹਨਾਂ ਦੀ ਮੌਤ ਹੋ ਗਈ। ਮ੍ਰਿਤਕਾਂ ਵਿੱਚ ਸਵਰਨੀ (28 ਸਾਲ), ਉਸ ਦੀ ਮਾਂ, ਪੁੱਤਰ ਮਨੋਜ (7 ਸਾਲ), ਪੁੱਤਰ ਧਨ ਲਾਲ (8 ਸਾਲ) ਤੇ ਮਨੋਜ ਕੁਮਾਰੀ ਪੁੱਤਰੀ ਘਨਈਆ ਲਾਲ ਵੀ ਸ਼ਾਮਲ ਸਨ। ਮਨੋਹਰ ਮਧੂ ਮੈਤਰੇ ਦੀ ਮੌਤ ਵਾਣਗੰਗਾ ਵਿਖੇ ਹੋ ਗਈ ਸੀ ਜਦਕਿ 10 ਸ਼ਰਧਾਲੂਆਂ ਨੂੰ ਹਸਪਤਾਲ ਦਾਖ਼ਲ ਕਰਵਾਉਣਾ ਪਿਆ।

### ਬਠਿੰਡਾ ਖ਼ੇਤਰ ਦੀ ਹਰੀ ਪੱਟੀ ਸਾਧੂ ਸੰਤਾਂ ਨੇ ਮੱਲੀ

ਚਰਨਜੀਤ ਭੁੱਲਰ

ਬਠਿੰਡਾ, 11 ਮਾਰਚ - ਜੰਗਲਾਤ ਵਿਭਾਗ ਦੀ ਹਰੀ ਪੱਟੀ (ਗਰੀਨ ਬੈਲਟ) ਹੁਣ ਸਾਧੂ ਸੰਤਾਂ ਨੇ ਮੱਲ ਲਈ ਹੈ। ਵਹਿਮੀ ਲੋਕ ਟੂਣੇ ਟਾਮਣ ਕਰਨ ਲਈ ਹਰੀ ਪੱਟੀ ਵਿਚਲੇ ਪੁਰਾਣੇ ਜੰਡ ਦੇ ਦਰਖ਼ਤਾਂ ਦੀ ਪੂਜਾ ਕਰ ਰਹੇ ਹਨ। ਜੰਗਲਾਤ ਮਹਿਕਮੇ ਦੀ ਚੁੱਪ ਕਾਰਣ ਹੁਣ ਬਠਿੰਡਾ-ਚੰਡੀਗੜ੍ਹ, ਬਠਿੰਡਾ-ਸੁਨਾਮ, ਬਠਿੰਡਾ-ਤਲਵੰਡੀ, ਬਠਿੰਡਾ-ਫ਼ਰੀਦਕੋਟ, ਬਠਿੰਡਾ-ਅਬੋਹਰ ਤੇ ਬਠਿੰਡਾ-ਮੁਕਤਸਰ ਦੀ ਸੜਕ ਦੇ ਹਰੇਕ ਚੱਪੇ ਤੇ ਜੰਡ ਦੇ ਦਰਖ਼ਤ ਪੱਕੀ ਚਾਰ ਦੀਵਾਰੀ ਵਿੱਚ ਫਸ ਗਏ ਹਨ। ਤੁਰਦੇ ਫਿਰਦੇ ਸਾਧਾਂ ਨੇ ਹਰੀ ਪੱਟੀ ਵਿੱਚ ਆਪਣੇ ਕਮਰੇ ਬਣਾ ਲਏ ਹਨ। ਜੰਗਲਾਤੀ ਕਾਨੂੰਨ ਹਰੀ ਪੱਟੀ ਵਿਚਲੇ ਕਿਸੇ ਦਰਖ਼ਤ ਨਾਲ ਛੇੜ-ਛਾੜ ਕਰਨ ਦੀ ਇਜ਼ਾਜ਼ਤ ਨਹੀਂ ਦਿੰਦਾ ਪਰ ਲੋਕਾਂ ਦੀ ਸ਼ਰਧਾ ਵਾਲਾ ਮਾਮਲਾ ਹੋਣ ਕਰਕੇ ਮਹਿਕਮੇ ਦੇ ਅਧਿਕਾਰੀ ਸਭ ਕੁਝ ਵੇਖ ਰਹੇ ਹਨ।

### ਜਿਉਂਦਾ ਹੋਣ ਦੇ ਭਰਮ 'ਚ ਬੱਚਾ ਕਬਰ 'ਚੋਂ ਕੱਢਿਆ

ਜਗਰਾਓਂ, 8 ਅਪ੍ਰੈਲ - ਇੱਕ ਅੰਧਵਿਸ਼ਵਾਸੀ ਪਰਿਵਾਰ ਨੇ ਚਾਰ ਦਿਨ ਪਹਿਲਾਂ ਕਬਰਿਸਤਾਨ ਵਿੱਚ ਦਫ਼ਨਾਏ ਆਪਦੇ ਜਿਗ਼ਰ ਦੇ ਟੁਕੜੇ ਨੂੰ ਇਸ ਭਰਮ ਭੁਲੇਖ਼ੇ ਵਿੱਚ ਕਬਰ ਪੁੱਟ ਕੇ ਕੱਢ ਲਿਆ ਕਿ ਉਹ ਜਿਉਂਦਾ ਹੈ। ਪਰਿਵਾਰ ਨੂੰ ਦਸ ਸਾਲਾ ਬੱਚੇ ਦੇ ਜਿਉਂਦਾ ਹੋਣ ਦਾ ਭਰਮ ਇੱਕ ਤਾਂਤਰਿਕ ਵੱਲੋਂ 'ਜਾਦੂ-ਮੰਤਰ' ਕਰਕੇ ਪਾਈ ਦੱਸ ਉਪਰੰਤ ਹੋਇਆ। ਉਹਨਾਂ ਦੇ ਇਸ ਭਰਮ ਨੂੰ ਇੱਕ ਵੈਦ ਨੇ ਹੋਰ ਵੀ ਪੱਕਿਆਂ ਕਰ ਦਿੱਤਾ ਪਰ ਜਦ ਬਾਅਦ ਵਿੱਚ ਬੱਚੇ ਨੂੰ ਡਾਕਟਰਾਂ ਪਾਸ ਲਿਜਾਇਆ ਗਿਆ। ਮੌਕੇ ਤੇ ਮੌਜੂਦ ਡਾ.ਹਰਿੰਦਰ ਸ਼ਰਮਾ ਨੇ ਬੱਚੇ ਦਾ ਨਿਰੀਖਣ ਕੀਤਾ ਤੇ ਸਾਰੀ ਗੱਲਬਾਤ ਪੁੱਛੀ। ਉਹਨਾਂ ਭਰਮ ਦਾ ਸ਼ਿਕਾਰ ਹੋਏ ਪਰਿਵਾਰ ਨੂੰ ਸਮਝਾਇਆ ਕਿ ਬੱਚੇ ਦਾ ਸਰੀਰ 24 ਘੰਟੇ ਆਕੜਿਆ ਰਹਿਣ ਪਿੱਛੋਂ ਢਿੱਲਾ ਪੈ ਜਾਂਦਾ ਹੈ।

### ਪਿਤਾ ਵੱਲੋਂ ਮਾਸੂਮ ਪੁੱਤਰ ਦੀ ਬਲੀ

ਕਰਨਾਲ, 17 ਅਪ੍ਰੈਲ - ਕਾਲੀ ਦੇਵੀ ਨੂੰ ਖ਼ੁਸ਼ ਕਰਨ ਲਈ ਤਾਂਤਰਿਕ ਨੇ ਆਪਣੇ ਹੀ ਤਿੰਨ ਸਾਲਾ ਪੁੱਤਰ ਦੀ ਬਲੀ ਦੇ ਦਿੱਤੀ। ਪੁਲਿਸ ਦੇ ਸੂਤਰਾਂ ਅਨੁਸਾਰ ਜਿਲ੍ਹੇ ਦੇ ਅਸੰਧ ਸਬ ਡਿਵੀਜ਼ਨ ਦੇ ਪਿੰਡ ਰੱਤਕ ਵਿੱਚ ਰਤਨ ਸਿੰਘ ਨਾਮੀ ਤਾਂਤਰਿਕ ਨੇ ਆਪਣੇ ਪੁੱਤਰ ਰਾਹੁਲ ਨੂੰ ਸੜਕ ਦੇ ਵਿਚਾਲੇ ਕੁਹਾੜੀ ਨਾਲ ਵੱਢ ਦਿੱਤਾ ਤਾਂ ਜੋ ਉਹ ਕਾਲੀ ਦੇਵੀ ਨੂੰ ਖ਼ੁਸ਼ ਕਰ ਸਕੇ। ਰਾਹੁਲ ਉਸ ਦੇ ਚਾਰ ਬੱਚਿਆਂ ਵਿੱਚੋਂ ਸਭ ਤੋਂ ਛੋਟਾ ਸੀ। ਆਪਣੇ ਪੁੱਤਰ ਨੂੰ ਮਾਰਨ ਪਿੱਛੋਂ ਘਰ ਪਹੁੰਚ ਕੇ ਇਸ ਤਾਂਤਰਿਕ ਨੇ ਆਪਣੀ ਪਤਨੀ ਪ੍ਰਕਾਸ਼ੀ ਦੇਵੀ ਨੂੰ ਚਾਹ ਬਣਾਉਣ ਲਈ ਆਖਿਆ। ਜਦੋਂ ਉਸ ਨੇ ਲੜਕੇ, ਜੋ ਘਰ ਨਹੀਂ ਸੀ ਬਾਰੇ ਪੁੱਛਿਆ ਤਾਂ ਰਤਨ ਸਿੰਘ ਤਾਂਤਰਿਕ ਨੇ ਦੱਸਿਆ ਕਿ ਉਸ ਨੇ ਬੱਚੇ ਦੀ ਬਲੀ ਦੇ ਦਿੱਤੀ ਹੈ। ਰਤਨ ਸਿੰਘ ਨੇ ਆਪਣੇ ਬੱਚੇ ਦੇ ਮੱਥੇ ਤੇ ਤਿਲਕ ਲਗਾ ਕੇ, ਗਲੇ ਵਿੱਚ ਹਾਰ ਪਾ ਕੇ ਉਸ ਨੂੰ ਸੜਕ ਵਿਚਾਲੇ ਵੱਢ ਦਿੱਤਾ। ਉਸਨੇ ਦਾਅਵਾ ਕੀਤਾ ਕਿ ਰਾਤ ਨੂੰ ਉਸਨੂੰ ਸੁਪਨਾ ਆਇਆ ਸੀ ਕਿ ਉਹ ਆਪਣੇ ਪੁੱਤਰ ਦੀ ਬਲੀ ਦੇ ਦੇਵੇ। ਪੁਲਿਸ ਨੇ ਕਤਲ ਕੇਸ ਦਰਜ ਕਰਕੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ।

# ਮੋਬਾਈਲ ਅਫ਼ਵਾਹਾਂ

ਮਾਸਟਰ ਪਰਮ ਵੇਦ

ਪਿਛਲੇ ਦਿਨੀਂ ਸਬੰਧੀ ਫੈਲੀਆਂ ਅਫ਼ਵਾਹਾਂ ਨੇ ਲੋਕਾਂ ਵਿੱਚ ਡਰ 'ਤੇ ਸਹਿਮ ਦਾ ਮਹੌਲ ਬਣਾਈ ਰੱਖਿਆ। ਜਿਸ ਨਾਲ ਕਮਜ਼ੋਰ ਮਾਨਸਿਕਤਾ ਵਾਲੇ ਅਗਿਆਨੀ ਲੋਕ ਭਟਕਦੇ ਰਹੇ। 19 ਮਾਰਚ 07 ਨੂੰ ਦਿਸਣ ਵਾਲੇ ਸੂਰਜ ਗ੍ਰਹਿਣ ਸਬੰਧੀ ਤਾਂਤਰਿਕਾਂ ਤੇ ਜੋਤਿਸ਼ੀਆਂ ਨੇ ਕੂੜ ਪ੍ਰਚਾਰ ਕਰਕੇ ਲੋਕਾਂ ਨੂੰ ਡਰਾਈ ਰੱਖਿਆ। ਇਸਤੋਂ ਅਗਲੇ ਹੀ ਦਿਨ ਭੂਚਾਲ ਸਬੰਧੀ ਫੈਲੀ ਅਫ਼ਵਾਹ ਨੇ ਲੋਕਾਂ ਦੇ ਤਾਂ ਸਾਹ ਹੀ ਸੂਤ ਦਿੱਤੇ। ਮੋਬਾਈਲ ਸਬੰਧੀ ਫੈਲੀ ਅਫ਼ਵਾਹ ਨੇ ਲੰਮਾ ਸਮਾਂ ਉਪਭੋਗਤਾਵਾਂ ਨੂੰ ਮਾਨਸਿਕ ਪ੍ਰੇਸ਼ਾਨੀ ਵਿੱਚ ਪਾਈ ਰੱਖਿਆ। ਮੋਬਾਈਲ 'ਤੇ ਆਉਣ ਵਾਲੇ ਫੋਨ ਸਮੇਂ ਸਕਰੀਨ ਤੇ ਕੁਝ ਖਾਸ ਅੰਕਾਂ ਦਾ ਪ੍ਰਚਾਰ ਕੀਤਾ ਗਿਆ ਕਿ ਜਿਸਦੇ ਮੋਬਾਈਲ ਤੇ ਇਹ ਅੰਕ ਆਉਂਦੇ ਹਨ ਉਸਦੀ ਜਾਨ ਨੂੰ ਖ਼ਤਰਾ ਹੈ। ਫਿਰ ਇਸ ਨਾਲ ਜੁੜੀਆਂ ਨਵੀਆਂ ਅਫ਼ਵਾਹਾਂ ਨੇ ਜਨਮ ਲੈ ਲਿਆ... 'ਅਖੇ ਫਲਾਣੇ ਸ਼ਹਿਰ ਇੱਕ ਮੁੰਡੇ ਨੂੰ ਫੋਨ ਆਇਆ ਤੇ ਜਦ ਉਸਨੇ ਸਕਰੀਨ ਵੱਲ ਵੇਖਿਆ ਤਾਂ ਇੱਕੋ ਅੰਕਾਂ ਵਾਲਾ ਨੰਬਰ ਵੇਖ ਕੇ ਉਸਨੂੰ ਦੌਰਾ ਪੈ ਗਿਆ, ਹੁਣ ਉਹ ਹਸਪਤਾਲ ਵਿੱਚ ਦਾਖਲ ਐ।' ਕਿਸੇ ਨੇ ਹੋਰ ਅਫਵਾਹ ਵਿੱਚ ਰਲਾ ਦਿੱਤੀ 'ਅਖੇ ਫਲਾਣੇ ਪਿੰਡ ਕਿਸੇ ਦਾ ਮੋਬਾਇਲ ਫੋਨ ਆਉਣ ਤੇ ਪਹਿਲਾਂ ਉਸਦੀ ਸਕਰੀਨ ਲਾਲ ਹੋ ਗਈ ਤੇ ਫਿਰ ਉਹ ਫਟ ਗਿਆ।' ਕਿਤੋਂ ਕਿਤੋਂ ਇਹ ਅਫ਼ਵਾਹ ਵੀ ਸੁਣਨ ਨੂੰ ਮਿਲੀ ਕਿ 'ਕਿਤੇ ਮੋਬਾਈਲ ਫੋਨ ਸੁਣਦਿਆਂ ਵਿਅਕਤੀ ਦੀ ਮੌਤ ਹੋ ਗਈ ਹੈ। ਅਜਿਹੇ ਕੂੜ ਪ੍ਰਚਾਰ ਵਿੱਚ ਕਮਜ਼ੋਰ ਮਨਾਂ ਵਾਲੇ ਲੋਕਾਂ ਦੇ ਮਨਾਂ 'ਤੇ ਇਹਨਾਂ ਅਫ਼ਵਾਹਾਂ ਦੀ ਅਸਰ ਉਸ ਵਕਤ ਵੇਖਣ ਨੂੰ ਮਿਲਿਆ ਜਦ ਉਹ ਮੋਬਾਈਲ ਚੁੱਕਣ ਤੋਂ ਕੰਨੀ ਕਤਰਾਉਣ ਲੱਗੇ। ਕਈਆਂ ਨੂੰ ਤਾਂ ਮੋਬਾਈਲ ਦੀ ਵੱਜਦੀ ਰਿੰਗ ਟੋਨ ਆਪਣੀ ਸਾਖ਼ਸ਼ਾਤ ਮੌਤ ਨਜ਼ਰ ਆਉਣ ਲੱਗੀ। ਕਈਆਂ ਨੇ ਡਰਦਿਆਂ ਆਪਣੇ ਮੋਬਾਈਲ ਫੋਨ ਹੀ ਸਾਂਭ ਕੇ ਰੱਖ ਦਿੱਤੇ। ਕਈ ਦਿਲ ਦੇ ਮਰੀਜ਼ਾਂ ਉੱਪਰ ਇਹਨਾਂ ਅਫ਼ਵਾਹਾਂ ਦਾ ਏਨਾ ਬੁਰਾ ਪ੍ਰਭਾਵ ਪਿਆ ਕਿ ਮੋਬਾਈਲ ਦੀ ਰਿੰਗ ਟੋਨ ਸੁਣਦਿਆਂ ਹੀ ਦਿਲ ਦਾ ਦੌਰਾ ਪੈਣ ਦੀ ਨੌਬਤ ਆ ਗਈ। ਇਸ ਤਰ੍ਹਾਂ ਦੀ ਹਾਲਤ ਵਿੱਚ ਕਈਆਂ ਨੂੰ ਡਾਕਟਰੀ ਸਹਾਇਤਾ ਵੀ ਲੈਣੀ ਪਈ। ਹੈਰਾਨੀ ਦੀ ਗੱਲ ਇਹ ਸੀ ਕਿ ਮੋਬਾਈਲ ਦੇ ਬਹੁਤੇ ਉਪਭੋਗਤਾ ਮੱਧ ਵਰਗ ਨਾਲ ਸਬੰਧਿਤ ਹੋਣ ਕਰਕੇ 'ਪੜ੍ਹੇ ਲਿਖੇ' ਵਰਗ ਵਿੱਚੋਂ ਸਨ ਪ੍ਰੰਤੂ ਉਹਨਾਂ ਅਜਿਹੀਆਂ ਬਿਨਾਂ ਸਿਰ-ਪੈਰ ਅਫ਼ਵਾਹਾਂ ਦਾ ਖੰਡਨ ਕਰਨ ਦੀ ਬਜਾਏ ਸਗੋਂ ਇਹਨਾਂ ਨੂੰ ਤੂਲ ਦਿੱਤੀ। ਇਸ ਅਮਲ ਨਾਲ ਲੋਕਾਂ ਦੀ ਬਿਮਾਰ ਮਾਨਸਿਕਤਾ ਵੀ ਜੱਗ ਜ਼ਾਹਰ ਹੋ ਗਈ। ਨਿੱਤ ਕਰੋੜਾਂ ਰੁਪਏ ਦਾ ਵਪਾਰ ਕਰਨ ਵਾਲੀਆਂ ਮੋਬਾਈਲ ਕੰਪਨੀਆਂ ਨੇ ਆਪਣੇ ਉਪਭੋਗਤਾਵਾਂ ਨੂੰ ਇਸ ਅਫ਼ਵਾਹ ਨੂੰ ਸੁਚੇਤ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ ਜਦ ਕਿ ਉਹ ਆਪਣੇ ਗ੍ਰਾਹਕਾਂ ਨੂੰ ਆਪਣੀਆਂ ਸਕੀਮਾਂ ਬਾਰੇ ਨਿੱਤ ਨਵੇਂ ਮੋਬਾਇਲ ਸੰਦੇਸ਼ ਭੇਜਦੀਆਂ ਹਨ। ਮੀਡੀਆ ਨੇ ਵੀ ਇਹਨਾਂ ਅਫ਼ਵਾਹਾਂ ਨੂੰ ਰੋਕਣ ਵਿੱਚ ਕੋਈ ਹਾਂ ਪੱਖੀ ਰੋਲ ਨਹੀਂ ਨਿਭਾਇਆ। ਲੋਕਲ ਪੱਧਰ 'ਤੇ ਵੱਖ ਵੱਖ ਇਲਾਕਿਆਂ ਵਿੱਚ ਛਪਦੀਆਂ ਵੱਡੀਆਂ ਅਖਬਾਰਾਂ ਨੇ ਆਪਣੀ ਚਰਚਾ ਕਰਵਾਉਣ ਦਾ ਸੁਆਰਥ ਵਿੱਚ ਅਜਿਹੀਆਂ ਬੇ-ਸਿਰ ਪੈਰ ਖਬਰਾਂ ਛਾਪੀਆਂ ਜਿਹਨਾਂ ਨੇ ਅਫ਼ਵਾਹਾਂ ਨੂੰ ਹੋਰ ਬਲ ਦਿੱਤਾ। ਕਈ ਅਖ਼ਬਾਰਾਂ ਵਿੱਚ ਅਜਿਹੇ ਮਾਨਸਿਕ ਰੋਗੀ ਲੋਕਾਂ ਦੇ ਕਿੱਸੇ ਵੀ ਮਸਾਲਿਆਂ ਨਾਲ ਛਪੇ ਕਿ ਉਹਨਾਂ ਨੂੰ ਮੋਬਾਈਲ ਫੋਨ 'ਤੇ ਇੱਕੋ ਅੰਕ ਵਾਲੇ ਨੰਬਰਾਂ ਤੋਂ ਫੋਨ ਆਇਆ ਸੀ ਜਿਸ ਕਰਕੇ ਉਸਦਾ ਆਹ ਨੁਕਸਾਨ ਹੋ ਗਿਆ। ਅਜਿਹੀਆਂ ਖ਼ਬਰਾਂ ਦੇ ਛਪਣ ਸਦਕਾ ਮੋਬਾਈਲ ਸਬੰਧੀ ਅਫ਼ਵਾਹ ਦੂਰ ਦੂਰ ਤੱਕ ਫੈਲ ਗਈ। ਭਾਵੇਂ ਹਰ ਪੱਧਰ 'ਤੇ ਚੇਤੰਨ ਲੋਕਾਂ ਦੇ ਇੱਕ ਵਰਗ ਨੇ ਪ੍ਰੈੱਸ ਰਾਹੀਂ ਤੇ ਹੋਰ ਯਤਨ ਜੁਟਾ ਕੇ ਇਹਨਾਂ ਅਫ਼ਵਾਹਾਂ ਦਾ ਖੰਡਨ ਕੀਤਾ ਪਰ ਫਿਰ ਵੀ ਬਹੁਗਿਣਤੀ ਲੋਕ ਅਫ਼ਵਾਹਾਂ ਦੇ ਚੱਕਰਵਿਊ ਵਿੱਚ ਫਸੇ ਰਹੇ, ਹਾਲਾਂਕਿ ਮੋਬਾਈਲ ਸਬੰਧੀ ਅਫ਼ਵਾਹ ਉਂਜ ਹੀ ਹਾਸੋ ਹੀਣੀ ਸੀ ਫਿਰ ਵੀ ਇਹ ਫੈਲਦੀ ਗਈ। ਇਸ ਤਰ੍ਹਾਂ ਦੀਆਂ ਅਫਵਾਹਾਂ ਦੇ ਫੈਲਣ ਦਾ ਸਿੱਧਾ ਤੇ ਸਪਸ਼ਟ ਕਾਰਣ ਹੈ ਕਿ ਸਾਡੇ ਬਹੁਗਿਣਤੀ ਲੋਕ ਸਮਝ ਤੋਂ ਕੰਮ ਨਹੀਂ ਲੈਂਦੇ। ਬਿਨਾਂ ਸੋਚੇ ਸਮਝੇ ਦੂਸਰਿਆਂ ਦੀਆਂ ਗੱਲਾਂ ਤੇ ਯਕੀਨ ਕਰਕੇ ਉਹਨਾਂ ਨੂੰ ਅਗਾਂਹ ਪ੍ਰਚਾਰਦੇ ਹਨ, ਜਿਸਦੇ ਸਿੱਟੇ ਵਜੋਂ ਸਮਾਜ ਵਿੱਚ ਅਜਿਹੀਆਂ ਅਫਵਾਹਾਂ ਜਨਮ ਲੈਂਦੀਆਂ ਹਨ ਤੇ ਵਧਦੀਆਂ-ਫੁਲਦੀਆਂ ਹਨ। ਕਿਸੇ ਵੀ ਉਪਭੋਗਤਾ ਨੇ ਮੋਬਾਈਲ 'ਤੇ ਆਉਣ ਵਾਲੇ ਇੱਕੋ ਤਰ੍ਹਾਂ ਦੇ ਅੰਕਾਂ ਬਾਰੇ ਸਬੰਧਿਤ ਕੰਪਨੀ ਤੋਂ ਪੁੱਛਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਸੋਚਣ ਸਮਝਣ ਤੇ ਖੋਜ ਪੜਤਾਲ ਦੀ ਰੁਚੀ ਨਾਲ ਹੀ ਅਫਵਾਹਾਂ ਦਾ ਖਾਤਮਾ ਕੀਤਾ ਜਾ ਸਕਦਾ ਹੈ।

ਮੋਬਾਈਲ ਫੋਨ ਵਾਇਰਲੈੱਸ ਦਾ ਸੁਧਰਿਆ ਹੋਇਆ ਰੂਪ ਹੈ, ਇਸ ਵਿੱਚ ਉੱਚ ਆਵਰਤੀ ਦੀਆਂ ਇਲੈਕਟ੍ਰੋਮੈਗਨੈਟਿਕ ਤਰੰਗਾਂ ਵਰਤੀਆਂ ਜਾਂਦੀਆਂ ਹਨ ਕਿਉਂਕਿ ਕਿਸੇ ਵੀ ਸਿਗਨਲ ਜਿਵੇਂ ਅਵਾਜ਼, ਸੰਗੀਤ ਆਦਿ ਨੂੰ ਇੱਕ ਥਾਂ ਤੋਂ ਦੂਜੀ ਥਾਂ ਬਿਨਾਂ ਤਾਰਾਂ ਤੋਂ ਭੇਜਣ ਲਈ ਇਸ ਸਿਗਨਲ ਨੂੰ ਊਰਜਾ ਵਾਲੀਆਂ ਤਰੰਗਾਂ ਉੱਪਰ ਸਵਾਰ ਕੀਤਾ ਜਾਂਦਾ ਹੈ। ਇਸ ਸਵਾਰ ਕਰਨ ਦੀ ਵਿਧੀ ਨੂੰ ਮਾਡੂਲੇਸ਼ਨ ਆਖਿਆ ਜਾਂਦਾ ਹੈ। ਇਲੈਕਟ੍ਰੋਮੈਗਨੈਟਿਕ ਤਰੰਗਾਂ ਪ੍ਰਕਾਸ਼ ਦੀ ਗਤੀ ਨਾਲ ਚਲਦੀਆਂ ਹਨ। ਇੱਕ ਸੈਕਿੰਡ ਵਿੱਚ ਹੀ ਤਿੰਨ ਲੱਖ ਕਿੱਲੋਮੀਟਰ ਦੀ ਦੂਰੀ ਤੈਅ ਕਰਦੀਆਂ ਹੋਈਆਂ ਮਿਥੀ ਜਗ੍ਹਾ 'ਤੇ ਪਹੁੰਚ ਜਾਂਦੀਆਂ ਹਨ। ਫਿਰ ਉਸ ਸਿਗਨਲ ਨੂੰ ਇਹਨਾਂ ਤਰੰਗਾਂ ਤੋਂ ਉਤਾਰ ਲਿਆ ਜਾਂਦਾ ਹੈ, ਇਸ ਪ੍ਰਕ੍ਰਿਆ ਨੂੰ ਡੀਮੋਡੂਲੇਸ਼ਨ ਆਖਿਆ ਜਾਂਦਾ ਹੈ। ਮਾਸਕੋ ਦੇ ਦੋ ਪੱਤਰਕਾਰਾਂ ਨੇ ਆਪਣਾ ਇੱਕ ਪ੍ਰਯੋਗ ਇੰਟਰਨੈੱਟ 'ਤੇ ਪ੍ਰਕਾਸ਼ਿਤ ਕੀਤਾ ਹੈ ਜਿਸ ਵਿੱਚ ਉਹਨਾਂ ਸਿੱਧ ਕੀਤਾ ਹੈ ਕਿ ਦੋ ਚਲਦੇ ਮੋਬਾਈਲਾਂ ਵਿਚਕਾਰ ਜੇ ਇੱਕ ਅੰਡਾ ਰੱਖਿਆ ਜਾਵੇ ਤਾਂ ਉਹ 65 ਮਿੰਟਾਂ ਬਾਅਦ ਉਬਲਣ ਵਰਗਾ ਗਰਮ ਹੋ ਜਾਂਦਾ ਹੈ। ਇਸ ਤਰ੍ਹਾਂ ਹੋਣਾ ਕੋਈ ਜਾਦੂ ਨਹੀਂ ਹੈ ਕਿਉਂਕਿ ਜੋ ਮਾਈਕ੍ਰੋਵੇਵ ਤਰੰਗਾਂ ਮੋਬਾਈਲਾਂ ਵਿੱਚ ਵਰਤੀਆਂ ਜਾਂਦੀਆਂ ਹਨ ਉਹਨਾਂ ਦੀ ਆਵਰਤੀ 300 ਤੋਂ 2200 ਮੈਗਾਹਰਟਜ਼ ਤੱਕ ਹੁੰਦੀ ਹੈ। ਜਦੋਂ ਕਿ ਮਾਈਕ੍ਰੋਵੇਵ ਓਵਨ ਵਿੱਚ ਇਹਨਾਂ ਤਰੰਗਾਂ ਦੀ ਆਵ੍ਰਤੀ 2450 ਮੈਗਾਹਰਟਜ਼ ਹੁੰਦੀ ਹੈ।

*ਕੁਲਵਿੰਦਰ ਸਿੰਘ ਮਾਨ*





# ਅੱਗ ਦੀ ਲਾਟ

ਗਿੰਦਰ ਕਿਲਾ ਨੌ

ਵਿਗਿਆਨ ਦੇ ਅਜੋਕੇ ਯੁੱਗ ਵਿੱਚ ਟੈਲੀਵੀਜ਼ਨ ਤੇ ਕੇਬਲ ਟੀ.ਵੀ. ਤੇ ਆਉਣ ਵਾਲੇ ਕਲਪਿਤ ਤੇ ਅੰਧ ਵਿਸ਼ਵਾਸੀ ਸੀਰੀਅਲਾਂ ਨੇ ਸਾਡੇ ਲੋਕਾਂ ਦੀ ਸੋਚ ਨੂੰ ਏਨਾ ਖੁੰਢਾ ਕਰ ਦਿੱਤਾ ਹੈ ਕਿ ਉਹ ਕਿਸੇ ਵੀ ਘਟਨਾ ਦੀ ਜਾਂਚ ਪੜਤਾਲ ਕਰਨ ਦੀ ਬਜਾਈ ਬਿਨਾਂ ਸੋਚੇ ਸਮਝੇ ਉਸ ਪਿੱਛੇ ਭੂਤ-ਪ੍ਰੇਤ ਜਾਂ ਗੈਬੀ ਸ਼ਕਤੀ ਦਾ ਹੱਥ ਸਮਝ ਲੈਂਦੇ ਹਨ। ਪਿਛਲੇ ਸਮੇਂ ਵਿੱਚ ਮੇਰੇ ਨਾਲ ਵੀ ਅਜਿਹੀ ਹੀ ਘਟਨਾ ਵਾਪਰੀ। ਅਗਸਤ ਮਹੀਨੇ ਦੀ ਇੱਕ ਰਾਤ ਨੂੰ ਮੇਰੇ ਪਿੰਡ ਦੇ ਲੋਕਾਂ ਨੇ ਸ਼ਮਸ਼ਾਨ ਘਾਟ ਦੇ ਨੇੜੇ ਅੱਗ ਦੀ ਇੱਕ ਬਲਦੀ ਹੋਈ ਲਾਟ ਵੇਖੀ ਜੋ ਤੇਜ਼ੀ ਨਾਲ ਉੱਪਰ ਉੱਠਦੀ ਹੋਈ ਲਗਾਤਾਰ ਦੌੜ ਰਹੀ ਸੀ। ਵੇਖਣ ਵਾਲੇ ਵਿਅਕਤੀ ਪੂਰੀ ਤਰ੍ਹਾਂ ਸਹਿਮ ਗਏ ਤੇ ਭਜਦੇ ਹੋਏ ਮਸਾਂ ਆਪੋ ਆਪਣੇ ਘਰਾਂ ਨੂੰ ਪਹੁੰਚੇ। ਉਹਨਾਂ ਵਿੱਚੋਂ ਇੱਕ ਜਣੇ ਨੂੰ ਤਾਂ ਰਾਤ ਭਰ ਨੀਂਦ ਹੀ ਨਹੀਂ ਆਈ। ਉਹ ਰਾਤ ਭਰ 'ਭੂਤ-ਭੂਤ' ਆਖ਼ ਕੇ ਚੀਕਾਂ ਮਾਰਦਾ ਰਿਹਾ। ਦਿਨ ਚੜ੍ਹਦੇ ਹੀ ਉਸ ਨੇ ਇਹ ਗੱਲ ਪੂਰੇ ਮੁਹੱਲੇ ਵਿੱਚ ਫੈਲਾ ਦਿੱਤੀ।

ਸ਼ਾਮ ਨੂੰ ਮੇਰੇ ਪਾਸ ਪੜ੍ਹਨ ਆਏ ਮੁੰਡਿਆਂ ਨੇ ਇਸ ਘਟਨਾ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਭਾਵੇਂ ਤੁਸੀਂ 'ਭੂਤਾਂ-ਪ੍ਰੇਤਾਂ' ਦੀ ਹੋਂਦ ਨੂੰ ਨਹੀਂ ਮੰਨਦੇ ਪਰ ਆਪਣੇ ਪਿੰਡ ਦੇ ਫ਼ਲਾਣੇ-ਫ਼ਲਾਣੇ ਬੰਦਿਆਂ ਨੇ ਰਾਤ ਨੂੰ ਦੌੜਦੀ ਹੋਈ ਅੱਗ ਨੂੰ ਆਪਣੀਆਂ ਅੱਖਾਂ ਨਾਲ ਤੱਕਿਆ। ਮੈਂ ਉਹਨਾਂ ਨੂੰ ਤਸੱਲੀ ਦਿੰਦਿਆਂ ਆਖਿਆ ਕਿ ਘਟਨਾ ਦੀ ਪੜਤਾਲ ਕਰਕੇ ਮੈਂ ਜਲਦੀ ਹੀ ਸੱਚਾਈ ਤੁਹਾਡੇ ਸਾਹਮਣੇ ਲਿਆ ਦੇਵਾਂਗਾ। ਉਸੇ ਰਾਤ ਮੈਂ ਰੋਟੀ ਪਾਣੀ ਖ਼ਾ ਕੇ 9-10 ਵਜੇ ਪਿੰਡ ਦੇ ਸ਼ਮਸ਼ਾਨ ਘਾਟ ਵਿਖੇ ਚਲਾ ਗਿਆ। ਕੁਝ ਮਿੰਟਾਂ ਬਾਅਦ ਮੈਂ ਸੱਚਮੁੱਚ ਹੀ ਇੱਕ ਅੱਗ ਦੀ ਲਾਟ ਦੌੜਦੀ ਹੋਈ ਦੇਖ਼ੀ। ਹੌਂਸਲੇ ਨਾਲ ਮੈਂ ਉਸਦਾ ਪਿੱਛਾ ਕਰਨਾ ਸ਼ੁਰੂ ਕੀਤਾ। ਮੇਰੇ ਨੇੜੇ ਪਹੁੰਚਣ ਤੇ ਉਹ ਲਾਟ ਰੁਕ ਗਈ। ਮੈਂ ਵੇਖਿਆ ਕਿ ਉਹ ਕੋਈ 'ਭੂਤ-ਪ੍ਰੇਤ' ਨਹੀਂ ਬਲਕਿ ਸਾਡੇ ਹੀ ਮੁਹੱਲੇ ਦਾ ਇੱਕ ਨੌਜਵਾਨ ਸੀ ਜਿਹੜਾ ਇੱਕ ਲੰਬੀ ਸੋਟੀ ਤੇ ਕੱਪੜਾ ਲਪੇਟ ਕੇ ਉਸ ਨੂੰ ਅੱਗ ਲਾ ਕੇ ਆਪਣੇ ਝੋਨੇ ਦੇ ਖ਼ੇਤ ਵਿੱਚੋਂ ਢੱਟੇ ਨੂੰ ਭਜਾ ਰਿਹਾ ਸੀ। ਮੈਂ ਉਸ ਨੂੰ ਰਾਤ ਵਾਲੀ ਸਾਰੀ ਘਟਨਾ ਦੱਸੀ ਤਾਂ ਉਹ ਬਹੁਤ ਹੱਸਿਆ। ਅਗਲੇ ਦਿਨ ਅਸੀਂ ਦੋਵਾਂ ਨੇ ਅੱਗ ਦੀ ਲਾਟ ਵਾਲੀ ਘਟਨਾ ਬਾਰੇ ਸਾਡੇ ਪਿੰਡ ਵਾਸੀਆਂ ਨੂੰ ਦੱਸਿਆ। ਉਸ ਤੋਂ ਬਾਅਦ ਵੀ ਕਈ ਦਿਨ ਲੋਕ ਦੌੜਦੀ ਹੋਈ ਲਾਟ ਨੂੰ ਵੇਖਦੇ ਰਹੇ ਪਰ ਸੱਚ ਜਾਨਣ ਤੇ ਉਹ ਪਹਿਲੇ ਦਿਨ ਡਰਨ ਵਾਲੇ ਵਿਅਕਤੀਆਂ ਦਾ ਮਖ਼ੌਲ ਉਡਾਉਂਦੇ ਰਹੇ।

## ਗਾਂ ਤੇ ਗੰਢੇ

ਸੁਰਜੀਤ ਦਲ ਸਿੰਘ ਵਾਲਾ

ਮੇਰੇ ਘਰ ਇੱਕ ਛੋਟੀ ਜਿਹੀ ਬਗ਼ੀਚੀ ਹੈ, ਜਿਸ ਵਿੱਚ ਮੈਂ ਕੋਸ਼ਿਸ਼ ਕਰਦਾ ਹਾਂ ਕਿ ਬਿਨਾਂ ਰਸਾਇਣਕ ਖ਼ਾਦਾਂ ਤੇ ਸਪਰੇ ਦੇ ਲੋੜ ਜੋਗੀਆਂ ਸਬਜ਼ੀਆਂ ਘਰੇ ਪੈਦਾ ਕਰਾਂ। ਪਿਛਲੇ ਸਾਲ ਬਗ਼ੀਚੀ ਦੀ ਥੋੜ੍ਹੀ ਜਿਹੀ ਜਗ੍ਹਾ ਵਿੱਚ ਮੈਂ ਹਰੇ ਗੰਢੇ ਖਾਣ ਵਾਸਤੇ ਬੀਜੇ ਪਰ ਇਹਨਾਂ ਵਿੱਚੋਂ ਕੁਝ ਗੰਢੇ ਪੱਕਣ ਹੀ ਲੱਗੇ ਸਨ ਕਿ ਇੱਕ ਦਿਨ ਘਰ ਦਾ ਬੂਹਾ ਖੁੱਲ੍ਹਾ ਹੋਣ ਕਰਕੇ ਇੱਕ ਅਵਾਰਾ ਗਾਂ ਘਰ ਵਿੱਚ ਵੜੀ ਤੇ ਸਾਰੇ ਗੰਢਿਆਂ ਦੀਆਂ ਭੂਕਾਂ ਖ਼ਾ ਗਈ ਤੇ ਬਗ਼ੀਚੀ ਵਿੱਚ ਲੱਗੇ ਫੁੱਲ, ਫਲ ਤੇ ਬੂਟੇ ਮਿੱਧ ਗਈ। ਕੁਝ ਦਿਨਾਂ ਬਾਅਦ ਬਗ਼ੀਚੀ ਵਿਚਲੇ ਗੰਢੇ ਸੁੱਕਣ ਤੇ ਜਦ ਮੈਂ ਉਹਨਾਂ ਨੂੰ ਪੁੱਟਣ ਲੱਗਾ ਤਾਂ ਅਚਾਨਕ ਮੇਰੇ ਵੱਡੇ ਭਾਈ ਸਾਹਿਬ ਆ ਗਏ। ਗੱਲਾਂ ਕਰਦਿਆਂ ਉਹ ਵੀ ਗੰਢੇ ਪੁੱਟਣ ਵਿੱਚ ਮੇਰਾ ਹੱਥ ਵਟਾਉਣ ਲੱਗੇ। ਇਸੇ ਦੌਰਾਨ ਜਦ ਉਹਨਾਂ ਨੇ ਕਿਆਰੀ ਵਿੱਚ ਪਸ਼ੂ ਦੀ ਪੈੜ ਦੇਖ਼ੀ ਤਾਂ ਕਹਿਣ ਲੱਗੇ ਕਿ ਇੱਥੇ ਵੀ ਪਸ਼ੂ ਆ ਜਾਂਦੇ ਹਨ। ਜਵਾਬ ਵਿੱਚ ਮੈਂ ਦੱਸਿਆ ਕਿ ਇੱਕ ਦਿਨ ਕੋਠੀ ਦਾ ਗੇਟ ਖੁੱਲ੍ਹਾ ਰਹਿਣ ਕਰਕੇ ਅਵਾਰਾ ਗਾਂ ਅੰਦਰ ਆ ਗਈ ਤੇ ਗੰਢਿਆਂ ਦੀਆਂ ਭੂਕਾਂ ਤੇ ਹੋਰ ਉੱਗੇ ਫੁੱਲ, ਬੂਟੇ ਖਾ ਗਈ। ਉਹ ਗੰਢੇ ਪੁੱਟਦੇ ਹੋਏ ਕਹਿਣ ਲੱਗੇ ਕਿ ਜਿੱਥੇ-ਭੂਕਾਂ ਗਊ ਨੇ ਖ਼ਾਧੀਆਂ ਤੇ ਮਿੱਧੀਆਂ ਹਨ, ਉੱਥੇ-ਉੱਥੇ ਗੰਢੇ ਮੋਟੇ ਹਨ। ਉਹ ਗਊ ਭਗਤ ਹੋਣ ਕਰਕੇ ਆਖ਼ ਰਹੇ ਸਨ ਕਿ ਤੂੰ ਤਾਂ ਨਾਸਤਿਕ ਹੈਂ ਇਸ ਲਈ ਮੇਰੀ ਗੱਲ ਤਾਂ ਮੰਨੇਗਾ ਨਹੀਂ, ਪਰ ਸਭ ਕੁਝ ਤੇਰੇ ਸਾਹਮਣੇ ਹੈ। ਲਗਦਾ ਤਾਂ ਮੈਨੂੰ ਵੀ ਸੀ ਕਿ ਖ਼ਾਧੇ/ਮਿੱਧੇ ਗੰਢਿਆਂ ਵਾਲੀ ਥਾਂ ਤੋਂ ਪੁੱਟੇ ਜਾਣ ਵਾਲੇ ਗੰਢਿਆਂ ਵਿੱਚ ਫਰਕ ਜ਼ਰੂਰ ਸੀ ਪਰ ਮੈਂ ਭਾਈ ਸਾਹਿਬ ਨੂੰ ਆਖਿਆ ਕਿ ਇਸ ਦਾ ਕੋਈ ਨਾ ਕੋਈ ਕਾਰਣ ਜ਼ਰੂਰ ਹੋਵੇਗਾ। ਹੋ ਸਕਦਾ ਹੈ ਕਿ ਇਸ ਥਾਂ ਤੇ ਰੂੜੀ ਵੱਧ ਪੈ ਗਈ ਹੋਵੇ ਜਾਂ ਗੋਢੀ ਜਿਆਦਾ ਹੋ ਗਈ ਹੋਵੇ। ਅਸੀਂ ਦੋਵੇਂ ਆਪੋ ਆਪਣੀ ਗੱਲ ਤੇ ਕਾਇਮ ਰਹੇ। ਮੇਰੇ ਭਾਈ ਸਾਹਿਬ ਸਮਝਦੇ ਸਨ ਕਿ ਗਊ ਮਾਤਾ ਦੇ ਚਰਨ ਕਰਕੇ ਗੰਢੇ ਮੋਟੇ ਤੇ ਵੱਡੇ ਹਨ ਪਰ ਮੇਰਾ ਮੰਨਣਾ ਸੀ ਕਿ ਇਸ ਦਾ ਕਾਰਣ ਕੋਈ ਹੋਰ ਹੈ। ਇਹ ਗੱਲ ਆਈ-ਗਈ ਹੋ ਗਈ ਤੇ ਮੈਂ ਇਸ ਘਟਨਾ ਨੂੰ ਭੁੱਲ ਭੁਲਾ ਗਿਆ। ਇਸ ਵਾਰ ਜਦ ਮੈਂ ਬਗ਼ੀਚੀ ਵਿੱਚ ਅਗੇਤੇ ਕੱਦੂ ਤੇ ਘਿਓ ਤੋਰੀਆਂ ਦੀਆਂ ਵੱਲਾਂ ਲਾਈਆਂ ਤਾਂ ਇਹਨਾਂ ਵੱਲਾਂ ਨੂੰ ਚੂੰਏਂ ਤਾਂ ਬਹੁਤ ਲੱਗ ਰਹੇ ਸਨ ਪਰ ਉਹ ਅੱਗੇ ਵਧਣ ਦੀ ਬਜਾਏ ਸੁੱਕ ਰਹੇ ਸਨ। ਜਦ ਮੈਂ ਸਬਜ਼ੀ ਉਗਾ ਕੇ ਵੇਚਣ ਵਾਲਿਆਂ ਤੋਂ ਇਸ ਦਾ ਕਾਰਣ ਪੁੱਛਿਆ ਤਾਂ ਉਹਨਾਂ ਦੱਸਿਆ ਕਿ ਮੱਝਾਂ ਚੋਣ ਵਾਸਤੇ ਵਰਤੇ ਜਾਣ ਵਾਲੇ ਟੀਕੇ ਵੱਲਾਂ ਨੂੰ ਲਗਾ ਦਿਓ। ਮੈਂ ਉਹਨਾਂ ਦਾ ਕਹਿਣਾ ਮੰਨਣ ਦੀ ਬਜਾਏ ਖ਼ੇਤੀਬਾੜੀ ਯੂਨੀਵਰਸਿਟੀ ਦੇ ਕੇਂਦਰ ਵਿਖੇ ਸਬਜ਼ੀਆਂ ਦੇ ਮਾਹਰ ਡਾ. ਅਰੋੜਾ ਨੂੰ ਮਿਲਿਆ ਤੇ ਕੱਦੂਆਂ ਵਾਲੀ ਸਮੱਸਿਆ ਤੋਂ ਇਲਾਵਾ ਗੰਢੇ ਤੇ ਲਸਣ ਪੁੱਟਣ ਦਾ ਸਹੀ ਸਮਾਂ ਤੇ ਤਰੀਕਾ ਪੁੱਛਿਆ। ਉਹਨਾਂ ਦੱਸਿਆ ਕਿ ਲਸਣ ਦੇ ਪੱਤੇ ਤੇ ਗੰਢਿਆਂ ਦੀਆਂ ਭੂਕਾਂ ਪੁੱਟਣ ਤੋਂ 7-10 ਦਿਨ ਪਹਿਲਾਂ ਤੋੜ ਦੇਣੀਆਂ ਚਾਹੀਦੀਆਂ ਹਨ ਤਾਂ ਗੰਢੇ ਤੇ ਲਸਣ ਇਸ ਨਾਲ ਉਹ ਜਿੰਨਾ ਚਾਰ ਪੰਜ ਮਹੀਨਿਆਂ 'ਚ ਨਹੀਂ ਵਧਦੇ, ਪਿਛਲੇ ਪੰਜ ਸੱਤ ਦਿਨਾਂ 'ਚ ਵਧ ਜਾਂਦੇ ਹਨ। ਡਾ.ਅਰੋੜਾ ਵੱਲੋਂ ਇਹ ਦੱਸਣ ਤੇ ਮੈਨੂੰ ਪਿਛਲੇ ਸਾਲ ਗਾਂ ਦੇ ਖਾਧੇ/ਮਿੱਧੇ ਗੰਢੇ ਮੋਟੇ ਹੋਣ ਬਾਰੇ ਖਿਆਲ ਆਇਆ ਤੇ ਮੈਂ ਘਰ ਆ ਕੇ ਗੰਢਿਆਂ ਦੀ ਕਿਆਰੀ ਵਿੱਚ ਗਾਂ ਦੁਆਰਾ ਮਿੱਧੇ ਤੇ ਖਾਧੇ ਗੰਢਿਆਂ ਦੀਆਂ ਭੂਕਾਂ ਨੂੰ ਪੁੱਟਣ ਮਗਰੋਂ ਗੰਢਿਆਂ ਦੇ ਮੋਟੇ ਹੋਣ ਦਾ ਕਾਰਣ ਭਲੀ ਭਾਂਤ ਸਮਝ ਗਿਆ।

## ਲੋਕਾਂ ਦੇ ਅੰਗ-ਸੰਗ

*ਵਿਗਿਆਨਕ ਸੋਚ ਦੇ ਪਸਾਰ ਲਈ ਜੁਟੇ ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਫੀਲਡ 'ਚ ਕੰਮ ਕਰਦਿਆਂ ਜਿੱਥੇ ਨਿੱਤ ਨਵੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਉੱਥੇ ਨਵੇਂ ਤਜਰਬੇ ਵੀ ਹੁੰਦੇ ਹਨ। ਆਪਣੇ ਅਜਿਹੇ ਸਿਦਕਵਾਨ ਕਾਮਿਆਂ ਤੋਂ ਮਿਲੇ ਅਹਿਸਾਸਾਂ ਤੇ ਤਜਰਬਿਆਂ ਨੂੰ ਇਸ ਨਵੇਂ ਕਾਲਮ ਰਾਹੀਂ ਪਾਠਕਾਂ ਨਾਲ ਸਾਂਝਾਂ ਕਰਦੇ ਹੋਏ ਜਸਵੰਤ ਮੋਹਾਲੀ ਵੱਲੋਂ ਭੇਜੇ ਵਿਚਾਰਾਂ ਨੂੰ ਛਾਪ ਰਹੇ ਹਾਂ।*

*.........ਅਦਾਰਾ*

ਜਦੋਂ ਤਰਕਸ਼ੀਲ ਸੁਸਾਇਟੀ ਵੇਲਾ ਵਿਹਾ ਚੁੱਕੀਆਂ ਰਸਮਾਂ ਤੇ ਤਰਕ ਦੇ ਆਧਾਰ ਤੇ ਆਪਣੀਆਂ ਦਲੀਲਾਂ ਪੇਸ਼ ਕਰਦੀ ਹੈ ਤਾਂ ਪ੍ਰੰਪਰਾਵਾਂ ਦਾ ਬੋਝ ਚੁੱਕੀ ਫਿਰਦੇ ਬੰਦੇ ਦੁਬਿਧਾ ਦਾ ਸ਼ਿਕਾਰ ਹੋ ਜਾਂਦੇ ਹਨ। ਇਹਨਾਂ 'ਚੋਂ ਥੋੜ੍ਹੇ ਜਿਹੇ ਉਹ ਨਿਕਲ ਆਉਂਦੇ ਹਨ ਜੋ ਚਿੰਤਨ ਦੇ ਰਾਹ ਪੈ ਜਾਂਦੇ ਹਨ ਤੇ ਆਪਣੇ ਗਿਆਨ ਨੂੰ ਵਿਸ਼ਾਲ ਕਰਦੇ ਹੋਏ ਤਰਕ ਨਾਲ ਆਪਣੇ ਵਿਸ਼ਵਾਸਾਂ ਦੀ ਛਾਂਗਾ-ਛੰਗਾਈ ਕਰਦੇ ਹਨ। ਬਹੁਤਿਆਂ ਨੂੰ ਜੜ੍ਹਤਾ ਦੀ ਹਾਲਤ ਜਕੜੀ ਰੱਖਦੀ ਹੈ। ਪੁਸਤਕਾਂ ਇਸ ਜੜ੍ਹਤਾ ਨੂੰ ਤੋੜਨ ਵਿੱਚ ਸਹਾਈ ਹੁੰਦੀਆਂ ਹਨ। ਸੁਸਾਇਟੀ ਦਾ ਘੇਰਾ ਵਧਣ ਦੀ ਸੰਭਾਵਨਾ ਉੱਥੇ ਜ਼ਿਆਦਾ ਹੈ ਜਿੱਥੇ ਪੁਸਤਕਾਂ ਪੜ੍ਹਨ ਦੀ ਰੁਚੀ ਹੋਵੇ। ਇਹ ਸੰਭਾਵਨਾ ਸ਼ਹਿਰਾਂ ਨਾਲੋਂ ਪਿੰਡਾਂ 'ਚ ਵਧੇਰੇ ਜਾਪਦੀ ਹੈ। ਸ਼ਹਿਰੀਆਂ ਕੋਲ ਪੜ੍ਹਨ ਜਿਹੇ 'ਫਾਲਤੂ ਕੰਮ' ਦਾ ਸਮਾਂ ਹੀ ਨਹੀਂ। ਅਜਿਹਾ ਤਜਰਬਾ ਸ਼ਹਿਰੀ ਸਕੂਲਾਂ 'ਚ ਕੀਤੇ ਅਨੇਕਾਂ ਪ੍ਰੋਗਰਾਮਾਂ ਤੋਂ ਹੋਇਆ। ਪੇਂਡੂ ਸਕੂਲਾਂ 'ਚ ਜਿੱਥੇ 200 ਤੋਂ 300 ਦੀ ਗਿਣਤੀ ਤੱਕ ਦੇ ਬੱਚੇ ਤੇ ਦਸ ਕੁ ਅਧਿਆਪਕ ਹੁੰਦੇ ਹਨ, ਉੱਥੇ ਅਸੀਂ ਬਿਨਾਂ ਬਹੁਤੇ ਤਰੱਦਦ ਤੇ ਵਪਾਰੀ-ਵਿਹਾਰ ਦੇ 300-400 ਦੀਆਂ ਪੁਸਤਕਾਂ/ਮੈਗਜ਼ੀਨ ਵੇਚ ਆਉਂਦੇ ਹਾਂ। ਇਸ ਦੇ ਮੁਕਾਬਲੇ ਚੰਡੀਗੜ੍ਹ ਦੇ ਨੇੜਲੇ ਸ਼ਹਿਰ ਦੇ 1500 ਤੋਂ ਵੱਧ ਗਿਣਤੀ ਵਾਲੇ ਵਿਦਿਆਰਥੀਆਂ ਦੇ 60-70 ਅਧਿਆਪਕਾਂ ਦੇ ਸਕੂਲ 'ਚ ਇੱਕ ਨਵਾਂ ਤਜਰਬਾ ਵੇਖਣ ਨੂੰ ਮਿਲਿਆ। ਸਕੂਲ 'ਚ ਪ੍ਰੋਗਰਾਮ ਕਰਨ ਉਪਰੰਤ ਕਿਸੇ ਵਿਦਿਆਰਥੀ ਤੇ ਅਧਿਆਪਕ ਨੇ ਕੋਈ ਪੁਸਤਕ/ਮੈਗਜ਼ੀਨ ਖਰੀਦਣ 'ਚ ਕੋਈ ਰੁਚੀ ਨਹੀਂ ਵਿਖਾਈ। ਸਗੋਂ ਸਕੂਲ ਦੀ ਇੱਕ ਮੈਡਮ ਨੇ ਕਈ ਕਿਤਾਬਾਂ 'ਕੱਠੀਆਂ ਕਰ ਲਈਆਂ ਤੇ ਸਾਡੇ ਵੱਲੋਂ ਪੈਸੇ ਮੰਗਣ ਤੇ ਕਿਤਾਬਾਂ ਵਾਪਸ ਕਰਦਿਆਂ ਤਨਜ਼ ਨਾਲ ਕਹਿਣ ਲੱਗੀ, "ਕਿਤਾਬਾਂ ਮੁਫ਼ਤ ਵੰਡਿਆ ਕਰੋ ਬਈ, ਤਾਂ ਹੀ ਤਾਂ ਤਰਕਸ਼ੀਲਾਂ ਦਾ ਪ੍ਰਚਾਰ ਨਹੀਂ ਹੋ ਰਿਹਾ।" ਉਹ ਸਾਡੀ ਤੁਲਨਾ ਧਰਮ ਪ੍ਰਚਾਰਕਾਂ ਨਾਲ ਕਰ ਰਹੀ ਸੀ। ਉਸ ਨੂੰ ਕਿਤਾਬਾਂ ਦੇ ਪੈਸੇ ਮੰਗਣ ਦਾ ਹਰਖ਼ ਸੀ। ਆਖ਼ਰ ਸਾਡੇ ਨਾਲ ਗਏ ਸੇਵਾ ਮੁਕਤ ਅਧਿਆਪਕ ਸਾਥੀ ਨੂੰ ਕਹਿਣਾ ਹੀ ਪਿਆ, "ਮੈਡਮ ਜੀ, ਮੁਫ਼ਤ ਤਾਂ ਗਾਈਡਾਂ ਮਿਲਦੀਆਂ ਨੇ, ਤੇ ਅਸੀਂ ਗਾਈਡਾਂ ਵੇਚਣ ਨਹੀਂ ਆਏ।" ਇਹ ਉੱਤਰ ਸੁਣਨ ਉਪਰੰਤ ਵੀ ਉਹ ਕੁਝ ਪੁਰਾਣੇ ਮੈਗਜ਼ੀਨ ਮੱਲੋ-ਮੱਲੀ 'ਮੁਫ਼ਤ' ਵਿੱਚ ਸਟਾਲ ਤੋਂ ਚੁੱਕ ਕੇ ਲੈ ਗਈ।

ਦੂਸਰਾ ਤਜਰਬਾ ਮੋਹਾਲੀ ਦੇ ਫੇਜ਼ - 5 ਵਿੱਚ ਇੱਕ ਲਾਇਬਰੇਰੀ ਦੇ ਉਦਘਾਟਨ ਸਮੇਂ ਕੀਤੇ ਗਏ ਤਰਕਸ਼ੀਲ ਸਮਾਗਮ ਮੌਕੇ ਹੋਇਆ। ਆਡਿਟ ਵਿਭਾਗ ਦਾ ਇੱਕ ਸੇਵਾ ਮੁਕਤ ਸੀਨੀਅਰ ਅਧਿਕਾਰੀ ਜਿਸ ਨੇ ਕਈ ਸਾਲ ਪਹਿਲਾਂ ਡਾ. ਕਾਵੂਰ ਦੀ ਚਰਚਿਤ ਪੁਸਤਕ '...ਤੇ ਦੇਵ ਪੁਰਸ਼ ਹਾਰ ਗਏ' ਕਿਸੇ ਤੋਂ ਮੰਗ ਕੇ ਪੜ੍ਹੀ ਸੀ। ਉਹ ਆਪਣੇ ਆਪ ਨੂੰ ਪੁਰਾਣਾ ਤਰਕਸ਼ੀਲ ਦੱਸ ਰਿਹਾ ਸੀ ਤੇ ਸਾਨੂੰ ਮੁਫ਼ਤ ਕਿਤਾਬਾਂ ਦੇਣ ਦੀ ਸਲਾਹ ਦੇ ਰਿਹਾ ਸੀ। ਸੱਤ-ਅੱਠ ਪੁਸਤਕਾਂ ਇਕੱਠੀਆਂ ਕਰਕੇ ਉਹ 50% ਡਿਸਕਾਊਂਟ ਲੈਣ ਤੇ ਅੜਿਆ ਹੋਇਆ ਸੀ। ਸਾਡੇ ਵੱਲੋਂ ਉਸ ਵੱਲ ਕੋਈ ਬਹੁਤੀ ਤਵੱਜੋਂ ਨਾ ਦੇਣ ਤੇ ਉਹ ਖਿਝ ਕੇ ਬੋਲਿਆ, "ਦੱਸੋ ਯਾਰ, ਕਿੰਨੇ ਦੀਆਂ ਨੇ ਕਿਤਾਬਾਂ? " ਸਟਾਲ ਦੇ ਖੜ੍ਹੇ ਤਰਕਸ਼ੀਲ ਮਿੱਤਰ ਨੇ ਉਸ ਦੀ ਟਾਈ ਤੇ ਹੱਥ ਫੇਰਦਿਆਂ ਕਿਹਾ, "ਜਨਾਬ, ਥੋਡੀ ਟਾਈ ਨਾਲੋਂ ਤਾਂ ਘੱਟ ਦੀਆਂ ਈ ਨੇਂ।"

ਇੱਥੇ ਹੀ ਦੋ ਨੌਜਵਾਨਾਂ ਵਿੱਚ ਹੋਇਆ ਛੋਟਾ ਜਿਹਾ ਵਾਰਤਾਲਾਪ ਵੀ ਬੜਾ ਦਿਲਚਸਪ ਹੈ। ਸ਼ਹੀਦ ਭਗਤ ਸਿੰਘ ਦੀ ਪੁਸਤਕ 'ਮੈਂ ਨਾਸਤਿਕ ਕਿਉਂ ਹਾਂ' ਵੇਖ ਕੇ ਇੱਕ ਦਾੜ੍ਹੀ ਕੱਟੀ ਵਾਲਾ ਨੌਜਵਾਨ ਦੂਸਰੇ ਸਾਬਤ-ਸੂਰਤ ਸਿੱਖ਼ ਨੌਜਵਾਨ ਨੂੰ ਪੁੱਛਣ ਲੱਗਾ,"ਯਾਰ, ਭਗਤ ਸਿੰਘ ਨਾਸਤਕ ਸੀ?" ਦੂਸਰਾ ਝੱਟ ਕਹਿਣ ਲੱਗਾ,"ਆਹੋ... ਤਦੇ ਤਾਂ ਭਗਤ ਸਿੰਘ ਦੀ ਫ਼ੋਟੋ ਗੁਰਦੁਆਰਿਆਂ 'ਚ ਨੀ ਲੱਗੀ।" ਭਗਤ ਸਿੰਘ ਦੇ ਹੱਸ ਦੇ ਫਾਂਸੀ ਚੜ੍ਹ ਜਾਣ ਦੇ ਅਮਲ ਤੇ ਰੱਬ ਨੂੰ ਨਾ ਮੰਨਣ ਦੇ ਵਿਸ਼ਵਾਸ ਨੇ ਦੋਹਾਂ ਨੂੰ ਉਲਝਣ ਵਿੱਚ ਪਾ ਦਿੱਤਾ ਪਰ ਪਹਿਲੇ ਨੌਜਵਾਨ ਨੇ ਅਮਲਾਂ ਤੇ ਹੋਣਗੇ ਨਿਬੇੜੇ ਦੇ ਤਰਕ ਨਾਲ ਖੜ੍ਹਦਿਆਂ ਜਵਾਬ ਦਿੱਤਾ,"ਆਪਾਂ ਨੂੰ ਇਹ ਤਾਂ ਪਤਾ ਐ ਬਈ ਭਗਤ ਸਿਹੁੰ ਦੇਸ਼ ਲਈ ਫਾਂਸੀ ਚੜ੍ਹ ਗਿਆ, ਫੇਰ ਇਸ ਗੱਲ ਨਾਲ ਕੀ ਫਰਕ ਪੈਂਦਾ ਹੈ ਕਿ ਉਹ ਆਸਤਿਕ ਸੀ ਜਾਂ ਨਾਸਤਿਕ।" ਇਸ ਤੋਂ ਪਹਿਲਾਂ ਕਿ ਉਹਨਾਂ ਦੀ ਵਾਰਤਾਲਾਪ ਭਗਤ ਸਿੰਘ ਦੇ ਵਿਚਾਰਾਂ ਬਾਰੇ ਬਿਨਾਂ ਜਾਣੇ ਹੀ ਕਿਸੇ ਤਿੱਖੀ ਬਹਿਸ ਵਿੱਚ ਬਦਲਦੀ, ਮੈਂ ਉਹਨਾਂ ਨੂੰ ਸਲਾਹ ਦਿੱਤੀ,"ਮਿੱਤਰ, ਭਗਤ ਸਿੰਘ ਨੇ ਆਪਾਂ ਨੂੰ ਆ ਕੇ ਤਾਂ ਦੱਸਣਾ ਨੀ ਕਿ ਉਹ ਆਸਤਿਕ ਸੀ ਜਾਂ ਨਾਸਤਿਕ। ਤੁਸੀਂ 10 ਰੁਪਏ ਖਰਚ ਕੇ ਕਿਤਾਬ ਖਰੀਦ ਕੇ ਤਾਂ ਪੜ੍ਹੋ, ਸੱਚਾਈ ਪਤਾ ਲੱਗ ਜੂ।" ਮੇਰੀ ਗੱਲ ਸੁਣਦਿਆਂ ਹੀ ਇੱਕ ਨੌਜਵਾਨ ਨੇ ਆਪਣੀ ਜੇਬ ਵਿੱਚੋਂ 10 ਰੁਪਏ ਕੱਢੇ ਤੇ 'ਮੈਂ ਨਾਸਤਿਕ ਕਿਉਂ ਹਾਂ' ਪੁਸਤਕ ਖਰੀਦ ਲਈ।

ਉਂਜ ਤਾਂ ਸਵੇਰ ਤੋਂ ਲੈ ਕੇ ਸ਼ਾਮ ਤੱਕ ਅੰਧ ਵਿਸ਼ਵਾਸੀ ਮਾਨਸਿਕਤਾ ਦੇ ਨਮੂਨੇ ਥਾਂ-ਥਾਂ ਮਿਲ ਜਾਂਦੇ ਹਨ ਪਰ ਇਹ ਵੇਖ ਕੇ ਆਪਣੇ ਕੰਮ ਦੀ ਲੋੜ ਤੇ ਸਾਰਥਿਕਤਾ ਹੋਰ ਦ੍ਰਿੜ੍ਹ ਹੁੰਦੀ ਜਾਪਦੀ ਹੈ। ਅਜਿਹੀ ਹੀ ਸਥਿਤੀ ਸਰਵ ਸਿੱਖਿਆ ਅਭਿਆਨ ਵੱਲੋਂ ਅਧਿਆਪਕਾਂ ਦੇ ਲਗਾਏ ਸੈਮੀਨਾਰ ਵਿੱਚ ਦਿੱਤੇ ਤਰਕਸ਼ੀਲ ਪ੍ਰੋਗਰਾਮ ਸਮੇਂ ਬਣ ਗਈ। ਸਾਡੇ ਵੱਲੋਂ ਪਹਿਲਾਂ ਤੈਅ ਸ਼ੁਦਾ ਪ੍ਰੋਗਰਾਮ ਅਨੁਸਾਰ ਅਸੀਂ ਦੋ ਬੁਲਾਰੇ ਹੀ ਬੋਲਦੇ ਹਾਂ। ਮੈਂ ਪ੍ਰਚੱਲਿਤ ਵਹਿਮਾਂ ਭਰਮਾਂ, ਅੰਧ ਵਿਸ਼ਵਾਸਾਂ ਤੇ ਮਾਨਸਿਕ ਰੋਗਾਂ ਬਾਰੇ ਬੋਲਦਾ ਹਾਂ ਤੇ ਦੂਸਰਾ ਤਰਕਸ਼ੀਲ ਮਿੱਤਰ ਜੋਤਿਸ਼ ਤੇ ਸਾਧ-ਸਿਆਣਿਆਂ ਬਾਰੇ ਆਪਣੇ ਵਿਚਾਰ ਰੱਖਿਆ ਕਰਦਾ ਹੈ ਤੇ ਨਾਲ-ਨਾਲ ਜਾਦੂ ਦੇ ਖੇਲ ਵੀ ਸਿਖਾਉਂਦਾ ਹੈ। ਜਦ ਦੂਸਰਾ ਤਰਕਸ਼ੀਲ ਮਿੱਤਰ ਬੋਲ ਰਿਹਾ ਸੀ ਤਾਂ ਅਧਿਆਪਕਾਂ ਵਿੱਚ ਘੁਸਰ ਮੁਸਰ ਸ਼ੁਰੂ ਹੋ ਗਈ। ਇਸ ਦਾ ਕਾਰਣ ਇੱਕ ਅਧਿਆਪਕਾ ਸੀ। ਸਟੇਜ਼ ਸੰਚਾਲਕ ਨੇ ਇਸ ਅਧਿਆਪਕਾ ਨੂੰ ਬੇਨਤੀ ਕੀਤੀ ਕਿ ਪਹਿਲਾਂ ਤੁਸੀਂ ਸੁਣ ਲਵੋ ਫਿਰ ਸਟੇਜ ਤੇ ਆ ਕੇ ਆਪਣੀ ਗੱਲ ਬੇਝਿਜਕ ਕਹਿ ਦੇਣਾ ਪ੍ਰੰਤੂ ਇਹ ਸੁਣ ਕੇ ਅਧਿਆਪਕਾ ਦੀ ਸੰਤੁਸ਼ਟੀ ਨਾ ਹੋਈ। ਮੈਂ ਕਿਹਾ ਕਿ ਚਲੋ ਅਸੀਂ ਆਪਣਾ ਪ੍ਰੋਗਰਾਮ ਕੁਝ ਸਮੇਂ ਲਈ ਰੋਕ ਦਿੰਦੇ ਹਾਂ ਪਹਿਲਾਂ ਮੈਡਮ ਦੇ ਵਿਚਾਰ ਹੀ ਸੁਣ ਲਵੋ। ਮੈਡਮ ਬੜੇ ਗੁੱਸੇ ਨਾਲ ਸਟੇਜ 'ਤੇ ਆਈ ਤੇ ਕਹਿਣ ਲੱਗੀ ਕਿ ਜੋਤਿਸ਼ੀਆਂ ਨੂੰ ਦਿੱਤੀ ਚੁਣੌਤੀ ਹਿੰਦੂ ਧਰਮ ਵਿੱਚ ਸਿੱਧਾ ਦਖ਼ਲ ਹੈ, ਅਸੀਂ ਇਹ ਦਖ਼ਲ ਅੰਦਾਜ਼ੀ ਸਹਿਣ ਨਹੀਂ ਕਰਾਂਗੇ। ਅਧਿਆਪਕਾਂ ਦੇ ਇੱਕ ਹਿੱਸੇ ਵੱਲੋਂ ਮਾਰੀਆਂ ਤਾੜੀਆਂ ਦੀ ਆਵਾਜ਼ ਨੇ ਉਸ ਦੇ ਸਟੇਜ ਤੋਂ ਉੱਤਰਨ ਦੇ ਅੰਦਾਜ਼ ਨੂੰ ਹੋਰ ਵੀ ਘਮੰਡੀ ਬਣਾ ਦਿੱਤਾ। ਇਹ ਵੇਖ ਕੇ ਸਟੇਜ ਸੰਚਾਲਕ ਦੁਬਿਧਾ ਵਿੱਚ ਫ਼ਸ ਗਿਆ ਕਿ ਉਹ ਪ੍ਰੋਗਰਾਮ ਜਾਰੀ ਰੱਖੇ ਜਾਂ ਫਿਰ ਬੰਦ ਕਰ ਦੇਵੇ। ਮੈਂ ਉਸ ਤੋਂ ਸਿਰਫ਼ 10 ਮਿੰਟ ਬੋਲਣ ਦਾ ਸਮਾਂ ਲੈ ਕੇ ਉਸ ਦੀ ਦੁਬਿਧਾ ਨੂੰ ਖ਼ਤਮ ਕੀਤਾ। ਮੈਂ ਸੈਮੀਨਾਰ 'ਚ ਸ਼ਾਮਲ ਅਧਿਆਪਕਾਂ ਨੂੰ ਸੰਬੋਧਨ ਹੁੰਦਿਆਂ ਆਖਿਆ ਕਿ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਸਾਡਾ ਕੋਈ ਮਨਸ਼ਾ ਨਹੀਂ ਪਰ ਜੇਕਰ ਕੋਈ ਸਾਡੀਆਂ ਗੱਲਾਂ ਨੂੰ ਜਬਰਦਸਤੀ ਆਪਣੇ ਧਰਮ ਦੇ ਖਿਲਾਫ਼ ਸਮਝੇ ਤਾਂ ਵੀ ਅਸੀਂ ਮੁਆਫ਼ੀ ਚਾਹੁੰਦੇ ਹਾਂ ਪਰ ਜੇਕਰ ਹੁਣ ਧਰਮ ਦੀ ਗੱਲ ਚੱਲ ਹੀ ਪਈ ਹੈ ਤਾਂ ਧਰਮ ਬਾਰੇ ਆਪਣੇ ਵਿਚਾਰ ਤੁਹਾਨੂੰ ਜਰੂਰ ਦੱਸਣਾ ਚਾਹਾਂਗਾ। ਇਤਿਹਾਸ ਗਵਾਹ ਹੈ ਕਿ ਜਿੰਨਾ ਨੁਕਸਾਨ ਧਰਮਾਂ ਨੇ ਕੀਤਾ ਹੈ ਓਨਾ ਹੋਰ ਕਿਤੋਂ ਨਹੀਂ ਹੋਇਆ। ਧਰਮ ਦੇ ਨਾਂ ਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਪਤਾ ਨਹੀਂ ਕਦੋਂ ਠੇਸ ਪਹੁੰਚ ਜਾਂਦੀ ਹੈ ਤੇ ਫਿਰ ਉਹ ਮਨੁੱਖੀ ਕਦਰਾਂ ਕੀਮਤਾਂ ਨੂੰ ਮਿੱਟੀ ਵਿੱਚ ਰੋਲ ਕੇ, ਕਤਲੋ ਗਾਰਤ ਕਰਕੇ ਹੀ ਸ਼ਾਂਤ ਹੁੰਦੀ ਹੈ। ਆਪਣੇ ਨਾਲ ਬੀਤੀਆਂ ਘਟਨਾਵਾਂ ਤੇ ਹੀ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ 'ਆਜ਼ਾਦੀ' ਸਮੇਂ ਭਾਰਤ ਪਾਕਿਸਤਾਨ ਵੰਡ ਮੌਕੇ ਧਰਮਾਂ ਦੇ ਨਾਂ ਤੇ ਹੋਇਆ ਖ਼ੂਨ ਖਰਾਬਾ ਕਿਸੇ ਤੋਂ ਭੁੱਲਿਆ ਨਹੀਂ। ਦਿੱਲੀ ਦੰਗੇ, ਗੁਜਰਾਤ ਦੰਗੇ ਤੇ ਦਹਾਕਾ ਭਰ ਪੰਜਾਬ ਧਰਮ ਦੀ ਲਪੇਟ ਵਿੱਚ ਫਸਿਆ ਰਿਹਾ ਤੇ ਸੈਂਕੜੇ ਬੇਗੁਨਾਹ ਲੋਕੀਂ ਇਸ ਦੀ ਬਲੀ ਚੜ੍ਹ ਗਏ। ਹੁਣ 'ਧਰਮ ਨਿਰਪੱਖ' ਕਹਾਉਂਦੇ ਭਾਰਤ ਵਿੱਚ ਮੁਸਲਮਾਨਾਂ ਨੂੰ ਆਪਣੇ ਦੇਸ਼ ਚਲੇ ਜਾਣ ਦੀਆਂ ਸਲਾਹਾਂ ਦਿੱਤੀਆਂ ਜਾ ਰਹੀਆਂ ਹਨ ਫਿਰ ਇਸ ਮੈਡਮ ਦਾ ਗੁੱਸਾ ਤਾਂ ਕੁਝ ਵੀ ਨਹੀਂ। ਸਾਨੂੰ ਉਸ ਦਿਨ ਦਾ ਇੰਤਜ਼ਾਰ ਰਹੇਗਾ ਜਦੋਂ ਅਸੀਂ ਆਪਣੀ ਗੱਲ ਕਹਿਣ ਤੇ ਦੂਸਰਿਆਂ ਦੀ ਸਹਿਣੀ ਸਿੱਖਾਂਗੇ। ਸਾਨੂੰ ਤੁਹਾਡੇ ਤੋਂ ਵੀ ਇਹੀ ਆਸ ਹੈ। ਇਹ ਆਖ ਕੇ ਮੈਂ ਸਟੇਜ ਤੋਂ ਉੱਤਰਿਆ ਤਾਂ ਤਾੜੀਆਂ ਦੀ ਗੂੰਜ ਵਿੱਚ ਉਹ ਮੈਡਮ ਬੁੜ-ਬੁੜ ਕਰਦੀ ਹਾਲ ਕਮਰੇ ਤੋਂ ਬਾਹਰ ਨਿਕਲ ਗਈ।

---

*ਸਫ਼ਾ 32 ਦੀ ਬਾਕੀ*

ਉਸ ਨਾਲ ਹਮਦਰਦੀ ਜਤਾਈ ਤੇ ਉਸ ਨੂੰ ਸੱਚੋ ਸੱਚ ਸਾਰੀ ਹਾਲਤ ਬਿਆਨਣ ਲਈ ਆਖਿਆ। ਅਸੀਂ ਉਸ ਨੂੰ ਇਹ ਵੀ ਸਪਸ਼ਟ ਕਰ ਦਿੱਤਾ ਸੀ ਕਿ ਅਸੀਂ ਸਮਝਦੇ ਹੀ ਨਹੀਂ ਬਲਕਿ ਇਹ ਗੱਲ ਚਿੱਟੇ ਦਿਨ ਵਾਂਗ ਸੌ ਫ਼ੀਸਦੀ ਸੱਚ ਹੈ ਕਿ ਘਰ 'ਚ ਵਾਪਰਦੀਆਂ ਘਟਨਾਵਾਂ ਪਿੱਛੇ ਕਿਸੇ ਗ਼ੈਬੀ ਤਾਕਤ ਦਾ ਹੱਥ ਨਹੀਂ ਬਲਕਿ ਪਰਿਵਾਰ 'ਚੋਂ ਹੀ ਕਿਸੇ ਮੈਂਬਰ ਦਾ ਕਾਰਾ ਹੈ। ਅਸੀਂ ਅਜਿਹਾ ਕਰਨ ਵਾਲੇ ਦੀ ਹਰ ਮੁਸ਼ਕਲ ਤੇ ਗ਼ੌਰ ਕਰਾਂਗੇ ਪਰ ਸ਼ਰਤ ਇਹ ਹੈ ਕਿ ਉਹ ਸਾਡਾ ਸਹਿਯੋਗ ਕਰੇ। ਉਹ ਚੁੱਪ ਚਾਪ ਸਾਡੀ ਗੱਲ ਸੁਣਦਾ ਰਿਹਾ ਤੇ ਫਿਰ ਬੋਲਿਆ,"ਬਾਈ ਜੀ, ਠੀਕ ਐ ਤੁਸੀਂ ਬਹੁਤ ਕੁਝ ਦੱਸਿਆ ਹੈ ਮੈਨੂੰ , ਪਰ ਕੱਪੜੇ ਤੇ ਭਾਂਡੇ ਗੁੰਮ ਹੋਣ 'ਚ ਮੇਰਾ ਕੋਈ ਹੱਥ ਨਹੀਂ ਕਿਉਂਕਿ ਇਸ ਪਰਿਵਾਰ ਨੂੰ ਵੀ ਪਤਾ ਹੈ ਕਿ ਮੇਰੇ ਭਰਾ ਦੇ ਘਰੇ ਤਾਂ ਆਪ ਭਰਜਾਈ ਦੇ ਕੱਪੜੇ ਗੁੰਮ ਹੋ ਜਾਂਦੇ ਹਨ ਤੇ ਕੱਟੇ ਜਾਂਦੇ ਹਨ।" ਉਸ ਦਾ ਇਹ ਜਵਾਬ ਸੁਣ ਕੇ ਸਾਡਾ ਸ਼ੱਕ ਹੋਰ ਵੀ ਪੱਕਾ ਹੋ ਗਿਆ। ਅਸੀਂ ਕੁਝ ਗੱਲਾਂ ਨੂੰ ਆਧਾਰ ਬਣਾ ਕੇ ਉਸ ਨੂੰ ਇਹ ਸਾਬਤ ਕੀਤਾ ਕਿ ਘਟਨਾਵਾਂ ਤੇਰੇ ਇਰਦ-ਗਿਰਦ ਹੀ ਘੁੰਮਦੀਆਂ ਹਨ। ਕਾਫੀ ਸਮੇਂ ਬਾਅਦ ਉਹ ਮੰਨ ਗਿਆ ਤੇ ਇਸ ਸਭ ਕੁਝ ਕਰਨ ਦਾ ਕਾਰਣ ਵੀ ਦੱਸਿਆ। ਅਸਲ ਵਿੱਚ ਘਰ ਦਾ ਉਹ ਕਾਮਾ ਮਨ ਹੀ ਮਨ ਘਰ ਦੀਆਂ ਔਰਤਾਂ ਆਪਣੀਆਂ ਸਮਝਦਾ ਸੀ। ਉਹਨਾਂ ਨਾਲ ਸਬੰਧ ਬਣਾਉਣੇ ਲੋਚਦਾ ਸੀ ਪਰ ਕਰ ਕੁਝ ਨਹੀਂ ਸੀ ਸਕਦਾ। ਆਪਣੇ ਮਨ ਦੇ ਸਕੂਨ ਲਈ ਉਹ ਉਹਨਾਂ ਦੇ ਕੱਪੜੇ ਚੁਰਾ ਲੈਂਦਾ ਸੀ ਤੇ ਕੱਟ ਕੇ ਖ਼ੇਤ ਵਿੱਚ ਸੁੱਟ ਦਿੰਦਾ ਸੀ। ਇਸੇ ਸਕੂਨ ਲਈ ਹੀ ਉਹ ਆਪਣੀ ਭਰਜਾਈ ਦੇ ਕੱਪੜੇ ਵੀ ਕੱਟਦਾ ਸੀ। ਜਿਵੇਂ-ਜਿਵੇਂ ਸਮਾਂ ਬੀਤਦਾ ਗਿਆ ਉਸ ਦੀ ਮਨੋ-ਇੱਛਾ ਤੇ ਜਨੂੰਨ ਵਧਦਾ ਗਿਆ। ਉਹ ਆਪਣੀ ਮਨ ਦੀ ਸੰਤੁਸ਼ਟੀ ਲਈ ਇਹ ਘਟਨਾਵਾਂ ਲਗਾਤਾਰ ਕਰਦਾ ਰਿਹਾ। ਪਰਿਵਾਰ ਦਾ ਕੋਈ ਮੈਂਬਰ ਉਸ ਤੇ ਸ਼ੱਕ ਵੀ ਨਹੀਂ ਸੀ ਕਰਦਾ। ਅਸੀਂ ਉਸ ਦੀ ਮਨੋ ਸਥਿਤੀ ਨੂੰ ਭਾਂਪਦਿਆਂ ਉਸ ਨੂੰ ਅੱਗੇ ਤੋਂ ਅਜਿਹਾ ਕਰਨ ਲਈ ਵਰਜਦੇ ਹੋਏ ਆਪਣੀਆਂ ਇੱਛਾਵਾਂ ਨੂੰ ਕਾਬੂ 'ਚ ਰੱਖਣ ਲਈ ਆਖਿਆ ਤੇ ਨਾਲ ਹੀ ਹਦਾਇਤ ਕੀਤੀ ਕਿ ਆਪਣੇ ਮਨ ਵਿੱਚ ਅਜਿਹੇ ਸੁਪਨੇ ਨਹੀਂ ਲੈਣੇ ਚਾਹੀਦੇ ਜਿਹੜੇ ਹਰਗਿਜ਼ ਪੂਰੇ ਨਹੀਂ ਹੋ ਸਕਦੇ। ਉਸ ਨਾਲ ਕੀਤੇ ਵਾਅਦੇ ਅਨੁਸਾਰ ਅਸੀਂ ਘਟਨਾਵਾਂ ਦੇ ਕਾਰਣਾਂ ਬਾਰੇ ਪਰਿਵਾਰ ਦੇ ਕਿਸੇ ਮੈਂਬਰ ਨਾਲ ਕੋਈ ਗੱਲ ਨਹੀਂ ਕੀਤੀ। ਪਰਿਵਾਰ ਦੇ ਕਾਮੇ ਨੇ ਅੱਗੇ ਤੋਂ ਘਟਨਾਵਾਂ ਨਾ ਕਰਨ ਤੋਂ ਤੋਬਾ ਕੀਤੀ।

---

*ਮਿੰਨੀ ਕਹਾਣੀ*

### ਜਹਾਜ਼

*ਕੁਲਦੀਪ ਮਾਣੂੰਕੇ*

ਸੁਣ ਭਾਈ ਤਾਰਾ ਸਿੰਹਾਂ, ਕੰਮ ਕਰਕੇ ਮੁੜੀਂ, ਪਿਛਲੇ ਸਾਲ ਨਾਲੋਂ ਵੀਹ ਪੰਜਾਹ ਹਜ਼ਾਰ ਵੱਧ ਵੀ ਮੰਗਦੇ ਹੋਏ ਤਾਂ ਘਬਰਾਈਂ ਨਾ, ਅੱਜ-ਕੱਲ੍ਹ ਹੈਲੀਕਪਟਰ ਵਾਲੇ ਵੀ ਬਹੁਤ ਨਖ਼ਰੇ ਕਰਨ ਲੱਗ ਪਏ ਹਨ।

ਤੇ ਤੂੰ ਭਾਈ ਘੋਨਾ ਸਿੰਹਾਂ, ਇਧਰ ਆ ਕੇ ਧਿਆਨ ਨਾਲ ਸੁਣ... ਆਪਣੇ ਸ਼ਰਮਾ ਜੀ ਕੀ ਪ੍ਰੈੱਸ ਤੇ ਜਾਈਂ ਤੇ ਕਹੀਂ ਕਿ ਸੰਤਾਂ ਨੇ ਪਿਛਲੇ ਸਾਲ ਵਾਂਗ ਪੰਜ ਹਜ਼ਾਰ ਇਸ਼ਤਿਹਾਰ ਛਾਪਣ ਲਈ ਆਖਿਆ ਹੈ ਤੇ ਨਾਲੇ ਹੋਰ ਸੁਣ, ਉਸਨੂੰ ਕਹੀਂ ਹੇਠਾਂ ਮੋਟਾ ਕਰਕੇ ਲਿਖਣਾ ਹੈ ਕਿ ਸੰਤ ਬਾਬਾ ਮਹਿੰਗਾ ਸਿੰਘ ਹੋਰਾਂ ਦੀ ਬਰਸੀ ਦੇ ਨਗਰ ਕੀਰਤਨ 'ਤੇ ਸਾਧ ਸੰਗਤ ਉਪਰ ਜਹਾਜ਼ ਨਾਲ ਫੁੱਲਾਂ ਦੀ ਵਰਖਾ ਹੋਵੇਗੀ।

"ਮਹਾਰਾਜ ਜੀ, ਇੱਕ ਗੱਲ ਸਮਝ ਨੀਂ ਆਈ ਕਿ ਆਹ ਜਹਾਜ਼ ਵਾਲੀ ਗੱਲ ਮੋਟੀ ਕਰਕੇ ਕਿਉਂ ਲਿਖਣੀ ਆਂ?"

ਉਏ ਮੂਰਖਾ, ਪਿਛਲੇ ਦੋ ਸਾਲਾਂ ਤੋਂ ਵੇਖਦਾ ਨੀਂ ਜਹਾਜ਼ ਨਾਲ ਈ ਰੌਣਕ ਮੇਲਾ ਭਰਦੈ, ਨਹੀਂ ਤਾਂ ਪਹਿਲਾਂ ਕੌਣ ਆਉਂਦਾ ਸੀ ਬਰਸੀ 'ਤੇ।

'ਸੰਤ' ਖ਼ਚਰੀ ਹਾਸੀ ਹੱਸਦੇ ਹੋਏ ਮਾਲਾ ਫੇਰਨ ਲੱਗ ਪਏ।

## ਕਾਵਿ-ਰੰਗ

**ਪੂਰਨ ਸਿੰਘ 'ਕਿਰਤੀ'**

### ਦਾਸ ਪ੍ਰਥਾ

ਬੰਦੇ ਨੇ ਬੰਦੇ ਨੂੰ ਬੰਦੀ ਬਣਾਇਆ,
ਬਦਲ ਦੌਰ ਫਿਰ ਦਾਸਤਾਂ ਦਾ ਆਇਆ।
ਬੰਦੀ ਜਿਹੜੇ ਸੀ ਉਹ ਫੜ ਕੇ ਲਿਆਏ,
ਵਿਹਲੇ ਬੈਠ ਉਹ ਆਪ, ਉਹ ਕੰਮਾਂ ਤੇ ਲਾਏ।
ਕੋਈ ਪਸ਼ੂ ਚਾਰਨ ਤੇ ਉਹਨਾਂ ਲਗਾਇਆ,
ਕੋਈ ਸ਼ਿਕਾਰੇ ਘੱਲਿਆ ਕੋਈ ਹਲ ਅੱਗੇ ਲਾਇਆ।
ਪਸ਼ੂ ਵਾਂਗ ਕੀਤਾ ਉਹਨਾਂ ਨਾਲ ਵਿਹਾਰ,
ਨਾਲੇ ਉਹ ਝਲਦੇ ਕੋੜਿਆਂ ਦੀ ਮਾਰ।
ਦਾਸ ਤਾਂ ਕਰ ਕੇ ਲਿਆਂਦੇ ਕਮਾਈ,
ਜਾਬਰਾਂ ਨੇ ਆਪਣੇ ਪੇਟੇ ਹੀ ਪਾਈ।
ਉਹਨਾਂ ਦੇ ਹੱਥਾਂ ਉਤੇ ਬੁਰਕੀ ਟਿਕਾਈ,
ਤਾਂ ਕਿ ਜੀਉਂਦੇ ਰਹਿਣ 'ਚ ਹੋਵੇ ਸਹਾਈ।
ਤੇ ਉਹਨਾਂ ਲਈ ਕਰਦੇ ਰਹਿਣ ਬੱਸ ਕਮਾਈ।
ਵਿਹਲੇ ਬੈਠ ਖਾਵਣ ਦੀ ਆਦਤ ਜੋ ਪੈ ਗਈ,
ਹੈਵਾਨਾਂ ਤੋਂ ਵੀ ਅੱਗੇ ਬੰਦੇ ਨੂੰ ਲੈ ਗਈ।
ਭੁਲੇਖੇ 'ਚ ਗ਼ਲਤੀ ਜੇ ਬੰਦੀ ਕੋਈ ਕਰਦੇ,
ਬੜਾ ਸਖ਼ਤ ਡੰਨ ਉਸਦਾ ਉਹ ਸੀ ਭਰਦੇ।
ਕੋਈ ਨੱਕ ਕਟਵਾਉਂਦਾ, ਕੋਈ ਕੰਨ ਕਟਵਾਉਂਦਾ,
ਕੋਈ ਜੀਵਨ ਹੀ ਭੇਟਾ ਉਹਨਾਂ ਦੀ ਚੜ੍ਹਾਉਂਦਾ।
ਦੇਹੀ ਕਿਸੇ ਦੀ ਤਾਂ ਸਾੜੀ ਸੀ ਜਾਂਦੀ,
ਖਲੜੀ ਕਿਸੇ ਦੀ ਉਤਾਰੀ ਸੀ ਜਾਂਦੀ।
ਬਲੀ ਦਾ ਕੋਈ ਬੱਕਰਾ ਬਣਾਇਆ ਸੀ ਜਾਂਦਾ,
ਇਉਂ ਆਪਣਾ ਦੇਵਤਾ ਰਿਝਾਇਆ ਸੀ ਜਾਂਦਾ।
ਬੰਦੀ ਜੋ ਕਰਕੇ ਕੁਝ ਨਾ ਲਿਆਉਂਦੇ,
ਜਾਬਰ ਉਹਨਾਂ ਨੂੰ ਹੀ ਭੋਜਨ ਬਣਾਉਂਦੇ।
ਦਾਸਾਂ ਤੋਂ ਕੰਮ ਕਰਵਾਉਣ ਦੀ ਖ਼ਾਤਰ,
ਹੋਰ ਦਾਸ ਆਪਣੇ ਵਧਾਉਣ ਦੀ ਖ਼ਾਤਰ।
ਹਥਿਆਰਬੰਦ ਦਸਤੇ ਕਬੀਲੇ ਬਣਾਏ,
ਦਾਸਾਂ ਲਈ ਬਣਕੇ ਜਮਦੂਤ ਜੋ ਆਏ।
ਜੋਰ ਜਬਰ ਜਾਬਰ ਨੇ ਇਤਨੇ ਵਧਾਏ,
ਕਿ ਬੰਦੇ ਤਾਂ ਆਪਣੇ ਖਿਡੌਣੇ ਬਣਾਏ।
ਨਵੇਂ ਤੀਰ ਜੀਵਨ ਦੀ ਛਾਤੀ 'ਚ ਤਣ ਗਏ,
ਪਸ਼ੂ ਵਾਂਗ ਜਾਇਦਾਦ ਬੰਦੇ ਵੀ ਬਣ ਗਏ।
ਸਿਰਜਿਆ ਸੀ ਵਿਹਲੜਾਂ ਨੇ ਐਸਾ ਸਮਾਜ,
ਗਿਆ ਬਣ ਤਕੜੇ ਦਾ ਮਾੜਾ ਮੁਹਤਾਜ।
ਕਦਰ ਇਸਤਰੀ ਦੀ ਵੀ ਘਟਦੀ ਚਲੀ ਗਈ,
ਮਾਂ ਰੂਪ ਬਾਂਦੀ 'ਚ ਵਟਦੀ ਚਲੀ ਗਈ।
ਬੰਦੇ ਦੇ ਹੁੰਦੇ ਚਲੀ ਗਈ ਅਧੀਨ,
ਬਣ ਗਈ ਮਲਕੀਅਤ ਜਿਵੇਂ ਘਰ ਤੇ ਜ਼ਮੀਨ।

### ਰੱਬ

ਸੁੱਤੇ ਮਨੁੱਖ਼ ਦਾ ਨਾ ਸੌਂਦਾ ਦਿਮਾਗ,
ਸੁਪਨੇ ਆ ਜਗਦੇ ਨੇ ਬਣਕੇ ਚਿਰਾਗ਼।
ਹੋਵੇ ਸੋਚ ਮਨ ਉੱਤੇ ਉਸ ਦੇ ਜੋ ਭਾਰੀ,
ਸੁਪਨੇ ਦੀ ਆ ਕੇ ਉਹ ਕਰਦੀ ਸਵਾਰੀ।
ਕਦੇ ਉਹ ਸਵਰਗਾਂ ਦੀ ਝਾਕੀ ਵਿਖਾਏ,
ਕਦੇ ਜਿੰਨ ਭੂਤਾਂ ਦੇ ਵਹਿਮਾਂ 'ਚ ਪਾਏ।
ਮਨੁੱਖ਼ ਯਾਦ ਮੋਇਆਂ ਦੀ ਲੈ ਕੇ ਜੋ ਸੌਂਦਾ,
ਸੁਪਨੇ 'ਚ ਉਹੀਓ ਨਜ਼ਰ ਉਸ ਨੂੰ ਆਉਂਦਾ।
ਸੁਪਨੇ 'ਚ ਮੋਇਆਂ ਨੇ ਦਿੱਤੀ ਦਿਖਾਈ,
ਰੂਹ ਦੇ ਭੁਲੇਖ਼ੇ 'ਚ ਪਾਈ ਲੋਕਾਈ।
ਗਿਆ ਵਹਿਮ ਸੋਚਾਂ ਦੇ ਅੰਦਰ ਇਹ ਭਰਦਾ,
'ਰੂਹ' ਹੈ ਜਿਉਂਦੀ ਸਿਰਫ਼ ਤਨ ਮਰਦਾ।
ਸੁਪਨੇ ਦੀ ਕੁੱਖ਼ੋਂ ਜਨਮੇ ਜਿੰਨ ਭੂਤ,
ਮਿਲਦਾ ਨਹੀਂ ਜਿੰਨ੍ਹਾਂ ਦਾ ਜ਼ਾਹਿਰਾ ਸਬੂਤ।
ਸੁਪਨੇ ਦੇ ਦ੍ਰਿਸ਼ਾਂ ਨੂੰ ਮੰਨ ਕੇ ਸੱਚਾਈ,
ਵਹਿਮਾਂ ਦੀ ਬਣ ਗਈ ਪੁਜਾਰਨ ਲੋਕਾਈ।
ਸੁਪਨੇ ਦੀ ਝਾਕੀ ਤੇ ਕਰਦੇ ਯਕੀਨ,
ਰੂਹਾਂ ਦੇ ਹੋਇਆ ਸੀ ਬੰਦਾ ਅਧੀਨ।
ਫਿਰ ਸੋਚ ਬੰਦੇ ਦੇ ਮਨ ਉੱਤੇ ਛਾਈ,
ਹੈ ਕੌਣ? ਜਿਸਨੇ ਇਹ ਦੁਨੀਆਂ ਬਣਾਈ।
ਧਰਤੀ, ਚੰਦ, ਸੂਰਜ ਚਮਕਦੇ ਹੋਏ ਤਾਰੇ,
ਜੰਗਲ ਇਹ ਬੇਲੇ ਇਹ ਪਹਾੜੀ ਨਜ਼ਾਰੇ।
ਸ਼ਕਤੀ ਹੈ ਕਿਹੜੀ ਜੋ ਸਭ ਤੋਂ ਮਹਾਨ,
ਜਿਸਦੀ ਪੈਦਾਇਸ਼ ਹੈ ਸਾਰੀ ਸੰਤਾਨ।
ਤੁਰੀ ਉਸ ਖ਼ਾਲਕ ਨੂੰ ਭਾਲਣ ਲੋਕਾਈ,
ਦੁਨੀਆਂ ਦੀ ਜਿਸਨੇ ਹੈ ਬਣਤਰ ਬਣਾਈ।
ਧਰਤ,ਅੰਬਰ ਛਾਣੇ ਪਹਾੜਾਂ ਨੂੰ ਗਾਹਿਆ,
ਨਜ਼ਰ ਢੂੰਡ ਥੱਕੀ ਪਰ ਨਜ਼ਰ ਨਾ ਆਇਆ।
ਗਿਆ ਭੇਦ ਬੰਦੇ ਤੋਂ ਉਸ ਦਾ ਨਾ ਪਾਇਆ,
ਤਾਂ ਖਿਆਲਾਂ ਦੀ ਦੁਨੀਆਂ 'ਚੋਂ 'ਰੱਬ' ਜਨਮ ਆਇਆ।
ਰੱਬੀ ਵਹਿਮ ਸੋਚਾਂ ਦੇ ਉੱਤੇ ਜਾ ਛਾਏ,
ਬੁੱਧੀ ਦੀ ਸੋਚਣੀ ਦੇ ਚਾਨਣ ਗਵਾਏ।
ਸੁਕਾਏ, ਜਮਾਏ, ਬਰਫ਼ੀਲੇ ਬਣਾਏ,
ਬੁੱਧੀਮਾਨ ਬੰਦੇ ਵੀ ਚੱਕਰਾਂ 'ਚ ਪਾਏ।
ਉਸਦੇ ਭੁਲੇਖੇ ਨੇ ਬੰਦੇ ਫਸਾਏ,
ਦਿਸਦੇ ਨਹੀਂ ਜਿਸਦੇ ਕਿਧਰੇ ਵੀ ਸਾਏ।
ਗੁੰਝਲ ਨੇ ਜੀਵਨ ਨੂੰ ਗੁੰਝਲ ਬਣਾਇਆ,
ਬਿੰਦੂ ਵਾਂਗ ਜੀਵਨ ਦੇ ਅੰਬਰਾਂ 'ਤੇ ਛਾਇਆ।
ਜਿੱਥੋਂ ਤੱਕ ਪਹੁੰਚੇ ਉਹਦੇ ਕਾਲੇ ਸਾਏ,
ਜੋ ਹਰਕਤ ਲੋੜੀਂਦੇ ਬੇਹਰਕਤ ਬਣਾਏ।



## ਜਗਿਆਸਾ

### ਸਿ਼ਫਰ ਦੀ ਕਾਢ ਕਿਸ ਨੇ ਕੱਢੀ ਸੀ ?

ਸਿਫ਼ਰ ਦੀ ਇੱਕ ਬਹੁਤ ਵੱਡੀ ਕਾਢ ਸੀ। ਜਿਸ ਨੇ ਮਨੁੱਖੀ ਇਤਿਹਾਸ ਵਿੱਚ ਦੂਰ ਰਸੀ ਪ੍ਰਭਾਵ ਪਾਇਆ। ਜਿਸ ਨਾਲ ਉਚੇਰੇ ਗਣਿਤ ਦਾ ਵਿਕਾਸ ਸੰਭਵ ਹੋਇਆ। ਇਸ ਕਾਢ ਬਿਨਾਂ ਗਣਿਤ ਦਾ ਅਜੋਕਾ ਥਾਂ ਸੰਭਵ ਨਹੀਂ ਸੀ ਹੋਣਾ।

ਭਾਵੇਂ ਇਸ ਦੇ ਖੋਜੀ ਦੇ ਨਾਂ ਨਿਸ਼ਾਨ ਬਾਰੇ ਪੱਕਾ ਪਤਾ ਨਹੀਂ ਫਿਰ ਵੀ ਇਸ ਦਾਵੇ ਤੇ ਕੋਈ ਵਿਵਾਦ ਨਹੀਂ ਕਿ ਸਿਫਰ ਦੀ ਕਾਢ ਈਸਾ ਦੇ ਜਨਮ ਦੇ ਦੋ-ਤਿੰਨ ਸਦੀਆਂ ਬਾਅਦ ਹਿੰਦੋਸਤਾਨ ਵਿੱਚ ਹੋਈ। ਸੱਭਿਅਤਾ ਦੇ ਸ਼ੁਰੂ ਤੋਂ, ਮਨੁੱਖ ਨੇ ਅੰਕਾਂ ਨੂੰ ਲਿਖਣ ਦੇ ਕਈ ਢੰਗ ਤਰੀਕੇ ਅਜ਼ਮਾਏ। ਇਸ ਮੰਤਵ ਲਈ ਯੂਨਾਨੀਆਂ ਨੇ ਅੱਖਰਾਂ ਦੀ ਵਰਤੋਂ ਅਤੇ ਮਿਸਰ ਵਾਲਿਆ ਨੇ ਢੁਕਵੀਆਂ ਤਸਵੀਰਾਂ ਦੀ ਵਰਤੋਂ ਕੀਤੀ। ਰੋਮਨਾਂ ਨੇ ਹੋਰ ਗੁੰਝਲਦਾਰ ਤਰੀਕੇ ਅਪਣਾਏ। ਉਹਨਾ ਨੇ 10 ਅੰਕਾਂ ਲਈ X ਦੀ ਵਰਤੋਂ ਕੀਤੀ ਅਤੇ 100 ਲਈ C ਦੀ, 5 ਲਈ V ਦੀ, 50 ਲਈ L ਦੀ ਅਤੇ 500 ਲਈ D ਅੱਖਰ ਵਰਤਿਆ। ਜੇ ਉਹਨਾਂ ਨੇ 1648 ਲਿਖਣਾ ਹੁੰਦਾ ਤਾਂ ਉਹ MDCXLVIII ਲਿਖਦੇ।

ਈਸਾ ਦੇ ਜਨਮ ਤੋਂ ਕਾਫੀ ਸਮਾਂ ਪਹਿਲਾਂ ਹਿੰਦੋਸਤਾਨੀਆਂ ਨੇ ਇੱਕ ਵਧੀਆ ਅੰਕ ਈਜਾਦ ਕਰ ਲਿਆ ਸੀ, ਪਰ ਹਾਲੇ ਸਿਫਰ ਦੀ ਕਾਢ ਨਹੀਂ ਕੱਢੀ ਗਈ ਸੀ।

ਪੁਰਾਣੇ ਹੋਰ ਸਿਸਟਮਾਂ ਦੀ ਤਰ੍ਹਾਂ ਅੱਜ ਅਸੀਂ 'ਕੁਝ ਵੀ ਨਹੀਂ' ਨੂੰ ਦੱਸਣ ਲਈ ਸਿਫਰ ਦੀ ਵਰਤੋਂ ਕਰਦੇ ਹਾਂ। ਇਸ ਦੀ ਕਾਢ ਹਿੰਦੋਸਤਾਨੀ ਗਣਿਤ ਸ਼ਾਸਤਰੀਆਂ ਨੇ ਕੱਢੀ।

ਈਸਾ ਦੇ 900 ਸਾਲ ਅਰਬ ਦੇ ਵਪਾਰੀਆਂ ਨੇ ਸਿਫਰ ਦੀ ਵਰਤੋਂ ਦੀ ਸ਼ੁਰੂਆਤ ਯੂਰਪ ਵਿੱਚ ਕੀਤੀ, ਜਿਸ ਨੂੰ ਹਿੰਦੂ ਐਰੇਬਿਕ ਸਿਸਟਮ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਵਿੱਚ ਸਾਰੇ ਨੰਬਰ 9 ਅੰਕਾਂ ਤੱਕ ਲਿਖੇ ਜਾਂਦੇ ਹਨ ਅਤੇ ਅੰਤ ਵਿੱਚ ਸਿਫਰ ਵਰਤਿਆ ਜਾਂਦਾ ਹੈ। ਜਿਸਨੂੰ 'ਸ਼ੂਨਯ' ਵੀ ਕਹਿੰਦੇ ਹਨ। ਰੋਮਨ ਦੇ ਅੰਕ ਪ੍ਰਬੰਧ ਵਿੱਚ ਸਿਫਰ ਦਾ ਸਥਾਨ ਨਹੀਂ ਸੀ।

ਸਿਫ਼ਰ ਦੇ ਕੁਝ ਵਿਸ਼ੇਸ਼ ਗੁਣ ਹਨ। ਜੇ ਇਸਨੂੰ ਕਿਸੇ ਨੰਬਰ ਵਿੱਚ ਜੋੜਿਆ ਜਾਂ ਘਟਾਇਆ ਜਾਵੇ ਤਾਂ ਸਿੱਟਾ ਉਹੀ ਨਿਕਲਦਾ ਹੈ। ਪਰੰਤੂ ਕਿਸੇ ਅੰਕ ਨੂੰ ਸਿਫ਼ਰ ਨਾਲ ਗੁਣਾਂ ਕੀਤਾ ਜਾਵੇ ਤਾਂ ਉੱਤਰ ਸਿਫਰ ਆਵੇਗਾ। ਸਿਫ਼ਰ ਕਿਸੇ ਵੀ ਅੰਕ ਨਾਲ ਵੰਡੀ ਜਾ ਸਕਦੀ ਹੈ ਪਰ ਇਹ ਕਿਸੇ ਹੋਰ ਅੰਕ ਨਾਲ ਨਹੀਂ ਵੰਡੀ ਜਾ ਸਕਦੀ।

ਸਿਫ਼ਰ ਦੀ ਕਾਢ ਸੱਭਿਅਤਾ ਅਤੇ ਸੱਭਿਆਚਾਰ ਵਿੱਚ ਮੀਲ ਪੱਥਰ ਸਾਬਤ ਹੋਈ। ਜਿਸ ਬਿਨਾਂ ਅਧੁਨਿਕ ਵਿਗਿਆਨ, ਸਨਅਤ ਅਤੇ ਵਪਾਰ ਦੀ ਤਰੱਕੀ ਸੋਚੀ ਵੀ ਨਹੀਂ ਜਾ ਸਕਦੀ।

****

### ਇੰਗਲੈਂਡ, ਯੂ.ਕੇ. ਅਤੇ ਬਰਤਾਨੀਆਂ ਵਿੱਚ ਕੀ ਫਰਕ ਹੈ?

ਇੰਗਲੈਂਡ, ਸਕਾਟਲੈਂਡ ਅਤੇ ਵੇਲਜ਼ ਦੇ ਖਿੱਤੇ ਨੂੰ ਬਣਾ ਕੇ ਬਣੀ ਰਾਜਸੀ ਇਕਾਈ ਨੂੰ ਬਰਤਾਨੀਆਂ ਜਾਂ ਗ੍ਰੇਟ ਬ੍ਰਿਟੇਨ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹਨਾਂ ਤਿੰਨਾਂ ਰਾਜਾਂ ਦੀਆਂ ਕ੍ਰਮਵਾਰ ਤਿੰਨ ਰਾਜਧਾਨੀਆਂ ਲੰਡਨ, ਈਡਨਬਰੋ ਅਤੇ ਕਾਰਡਿਫ਼ ਹਨ। ਇਸ ਵਿੱਚ ਆਇਰਲੈਂਡ ਸ਼ਾਮਿਲ ਨਹੀਂ। ਬਰਤਾਨੀਆਂ ਨੂੰ ਅਕਸਰ ਯੂ.ਕੇ. (ਕਿੰਗਡਮ ਆੱਫ ਗ੍ਰੇਟ ਬ੍ਰਿਟੇਨ) ਨਾਲ ਰਲਗਡ ਕੀਤਾ ਜਾਂਦਾ ਹੈ।

ਭੂਗੋਲਿਕ ਤੌਰ 'ਤੇ ਇਹ ਉਹ ਦੇਸ਼ ਹੈ ਜਿਸ ਵਿੱਚ ਇੰਗਲੈਂਡ, ਵੇਲਜ਼ ਅਤੇ ਸਕਾਟਲੈਂਡ ਮੁੱਖ ਹਨ। ਬ੍ਰਿਟੇਨ ਦਾ ਰੋਮਨਾਂ ਨੇ ਲੇਟਨ ਭਾਸ਼ਾ ਵਿੱਚ ਬਰਤਾਨੀਆਂ ਨਾਂ ਪਾਇਆ। ਇੰਗਲੈਂਡ ਦਾ ਨਾਂ ਏਂਗਲਜ਼, ਲੈਂਡ ਤੋਂ ਬਣਿਆ ਸਮਝਿਆ ਜਾਂਦਾ ਹੈ। ਇਹ ਲੋਕ ਸ਼ੈਕਸਨਾਂ ਅਤੇ ਜੂਟ ਨਾਂ ਦੇ ਲੋਕਾਂ ਨਾਲ ਹੁਣ ਦੇ ਇੰਗਲੈਂਡ ਵਿੱਚ ਪੰਜਵੀਂ ਸਦੀਂ ਵਿੱਚ ਆ ਕੇ ਵਸੇ। ਇਸ ਦੇ ਨਾਂ ਵਿੱਚ ਸਮੇਂ-ਸਮੇਂ ਤਬਦੀਲੀਆਂ ਆਉਂਦੀਆਂ ਰਹੀਆਂ ਹਨ।

1707 ਈ. ਵਿੱਚ ਐਕਟ ਆਫ ਯੂਨੀਅਨ ਰਾਹੀਂ ਯੂਨਾਈਟਡ ਕਿੰਗਡਮ ਆਫ ਗ੍ਰੇਟ ਬਣਿਆ। ਜਿਸ ਦੀ ਇੱਕ ਸੰਸਦ ਸੀ। ਜਦੋਂ ਕਿ ਇਸ ਤੋਂ ਪਹਿਲਾਂ ਤਿੰਨਾਂ ਰਾਜਾਂ ਦੀਆਂ ਆਪਣੀਆਂ-ਆਪਣੀਆਂ ਸੰਸਦਾਂ ਹਨ।

ਗਵਰਨਮੈਂਟ ਆਫ ਆਇਰਲੈਂਡ ਐਕਟ 1920 ਰਾਹੀਂ ਉਤਰੀ ਆਇਰਲੈਂਡ ਵੱਖ ਹੋ ਗਿਆ ਪਰ ਇਹ ਯੂਨਾਇਟਡ ਕਿੰਗਡਮ ਦਾ ਹਿੱਸਾ ਰਿਹਾ ਜਦੋਂ ਦੱਖਣੀ ਆਇਰਲੈਂਡ ਜਿਸਦਾ ਨਾਂ ਰੀਪਬਲਿਕ ਆਫ ਆਇਰਲੈਂਡ ਇੱਕ ਅਜ਼ਾਦ ਦੇਸ਼ ਬਣ ਗਿਆ। ਇੰਗਲੈਂਡ ਅਤੇ ਆਇਰਲੈਂਡ ਵਿਚਕਾਰ 1921 ਵਿੱਚ ਇੱਕ ਸ਼ਾਂਤੀ ਦੀ ਸੰਧੀ ਨਾਲ ਹੋਂਦ ਵਿੱਚ ਆਇਆ। ਇਸ ਤੋਂ ਯੂ.ਕੇ. ਦਾ ਪਹਿਲਾ ਨਾਂ ਗ੍ਰੇਟ ਬ੍ਰਿਟੇਨ ਅਤੇ ਆਇਰਲੈਂਡ ਨੂੰ ਬਦਲ ਕੇ ਯੂਨਾਈਟਡ ਕਿੰਗਡਮ ਆਫ ਗਰੇਟ ਬ੍ਰਿਟੇਨ ਐਂਡ ਨਾਰਦਰਨ ਆਇਰਲੈਂਡ ਬਣ ਗਿਆ ਜੋ ਅੱਜ ਤੱਕ ਹੈ।

ਇਹ ਦੀਪ ਫਰਾਂਸ ਦੇ ਉੱਤਰ ਵਿੱਚ ਹੈ। ਇਸਦੇ ਲੋਕਾਂ ਨੇ ਭਾਰਤ ਤੇ ਸੈਂਕੜੇ ਸਾਲ ਰਾਜ ਕੀਤਾ। 55ਈਸਵੀਂ ਬੀ.ਸੀ. ਵਿੱਚ, ਜਦੋਂ ਜੂਲੀਅਸ ਸੀਜ਼ਰ ਨੇ ਇਸ ਤੇ ਹਮਲਾ ਕੀਤਾ ਤਾਂ ਉਦੋਂ ਇਹ ਇੱਕ ਦੀਪ ਸਮੂਹ ਸੀ। ਜਿਸ ਦੇ ਛੋਟੇ-ਛੋਟੇ ਹਿੱਸਿਆਂ ਤੇ ਵੱਖਰੇ-ਵੱਖਰੇ ਕਬੀਲਿਆਂ ਦਾ ਰਾਜ ਸੀ। ਜਿਸ ਭਾਗ ਤੇ ਰੋਮਨਾਂ ਨੇ ਕਬਜਾਂ ਕੀਤਾ ਉਸਦਾ ਨਾਂ ਬ੍ਰਿਟੇਨ ਰੱਖਿਆ। 5ਵੀਂ, 6ਵੀਂ ਸਦੀਂ ਵਿੱਚ ਐਂਗਲੋ ਸ਼ੈਕਸਨਾਂ ਨੇ ਬਰਤਾਨੀਆਂ ਦੇ ਜਿਸ ਹਿੱਸੇ ਉੱਪਰ ਕਬਜਾਂ ਕਰਕੇ ਰਾਜ ਭਾਗ ਸਥਾਪਿਤ ਕੀਤਾ ਉਸਦਾ ਨਾਂ ਇੰਗਲੈਂਡ ਪਿਆ।

****

# ਮੈਗਜ਼ੀਨ ਪੜ੍ਹ ਕੇ ਮੇਰੇ ਵਿਚਾਰਾਂ 'ਚ ਪ੍ਰਪੱਕਤਾ ਆਈ

ਮੈਗਜ਼ੀਨ ਸਬੰਧੀ ਪਾਠਕਾਂ ਦੇ ਸੁਝਾਵਾਂ, ਰਾਵਾਂ ਤੇ ਤਜਰਬਿਆਂ ਨੂੰ ਇਸ ਨਵੇਂ ਕਾਲਮ ਵਿੱਚ ਛਾਪਣ ਦੀ ਸ਼ੁਰੂਆਤ ਕਰ ਰਹੇ ਹਾਂ। ਪਹਿਲੀ ਕੜੀ ਵਜੋਂ ਸ਼੍ਰੀਮਤੀ ਹਰਿੰਦਰ ਕੌਰ ਲੈਕਚਰਾਰ ਫਿਜ਼ਿਕਸ, ਮੋਹਾਲੀ ਵੱਲੋਂ ਭੇਜੇ ਗਏ ਵਿਚਾਰ ਪ੍ਰਕਾਸ਼ਿਤ ਕਰ ਰਹੇ ਹਾਂ। ...ਅਦਾਰਾ।

? ਤਰਕਸ਼ੀਲ ਮੈਗਜ਼ੀਨ ਕਿੰਨੀ ਦੇਰ ਤੋਂ ਪੜ੍ਹ ਰਹੇ ਹੋ।

➢ ਤਕਰੀਬਨ 9 ਸਾਲ ਤੋਂ ਪੜ੍ਹ ਰਹੀ ਹਾਂ।

? ਮੈਗਜ਼ੀਨ ਪੜ੍ਹਨ ਤੋਂ ਬਾਅਦ ਤੁਹਾਡੇ ਵਿਚਾਰਾਂ/ਵਿਸ਼ਵਾਸ ਵਿੱਚ ਕੋਈ ਸਿਫ਼ਤੀ ਤਬਦੀਲੀ ਆਈ। ਜੇ ਆਈ ਤਾਂ ਕਿਸ ਤਰ੍ਹਾਂ ਦੀ।

➢ ਮੇਰੇ ਵਿਚਾਰਾਂ ਵਿੱਚ ਪ੍ਰਪੱਕਤਾ ਆਈ ਹੈ। ਹੁਣ ਮੈਂ ਆਪਣੇ ਵਿਚਾਰ ਸਹਿਕਰਮੀਆਂ ਵਿੱਚ ਅੱਗੇ ਨਾਲੋਂ ਵੱਧ ਆਤਮ ਵਿਸ਼ਵਾਸ ਨਾਲ ਪ੍ਰਗਟਾਅ ਸਕਦੀ ਹਾਂ। ਪਹਿਲਾਂ ਪਹਿਲ ਮੈਂ ਕਹਾਣੀਆਂ ਜਾਂ ਕੇਸ ਰਿਪੋਰਟਾਂ ਹੀ ਜ਼ਿਆਦਾ ਪਸੰਦ ਕਰਦੀ ਸਾਂ ਪਰ ਹੁਣ ਮੈਨੂੰ ਫ਼ਿਲਾਸਫ਼ੀਕਲ ਲੇਖ਼ ਵੀ ਸਮਝ ਤੇ ਪਸੰਦ ਆਉਣ ਲੱਗ ਪਏ ਹਨ।

? ਤੁਹਾਨੂੰ ਕਿਸ ਤਰ੍ਹਾਂ ਦਾ ਮੈਟਰ ਪਸੰਦ ਹੈ। ਤੁਸੀਂ ਮੈਗਜ਼ੀਨ 'ਚ ਛਪਦੇ ਮੈਟਰ ਨੂੰ ਨਾ ਪਸੰਦ ਵੀ ਕਰਦੇ ਹੋ।

➢ ਮੈਨੂੰ ਮੈਗਜ਼ੀਨ 'ਚ ਛਪਦੀਆਂ ਮੁਲਾਕਾਤਾਂ, ਵਿਗਿਆਨ ਤੇ ਫ਼ਲਸਫ਼ੇ ਨਾਲ ਸਬੰਧਤ ਲੇਖ਼ ਬਹੁਤ ਪਸੰਦ ਹਨ। ਨਾ-ਪਸੰਦਗੀ ਵਾਲਾ ਕੋਈ ਵੀ ਆਰਟੀਕਲ ਮੈਨੂੰ ਚੇਤੇ ਨਹੀਂ ਆ ਰਿਹਾ।

? ਤੁਹਾਡੀ ਨਜ਼ਰ 'ਚ ਉਹ ਕਿਹੜੇ ਮਸਲੇ ਹਨ ਜੋ ਮੈਗਜ਼ੀਨ ਵਿੱਚ ਛਪਣੇ ਚਾਹੀਦੇ ਸਨ ਪਰ ਛਪ ਨਹੀਂ ਸਕੇ।

➢ ਮੇਰੇ ਅਨੁਸਾਰ ਅੱਜ ਦੀ ਨੌਜਵਾਨ ਪੀੜ੍ਹੀ ਨਾਲ ਸਬੰਧਤ ਸਭ ਤੋਂ ਵੱਡੀ ਸਮਾਜਿਕ ਬੁਰਾਈ ਨਸ਼ਿਆਂ ਬਾਰੇ ਮੈਗਜ਼ੀਨ ਵਿੱਚ ਕੁਝ ਨਹੀਂ ਛਪ ਰਿਹਾ।

? ਮੈਗਜ਼ੀਨ ਦੇ ਮੁੱਖ਼ ਪੰਨੇ, ਆਖ਼ਰੀ ਪੰਨੇ ਤੇ ਛਪਾਈ ਨਾਲ ਸਬੰਧਤ ਕੁਝ ਕਹਿਣਾ ਚਾਹੋਗੇ।

➢ ਮੈਗਜ਼ੀਨ ਦੀ ਛਪਾਈ ਵਿੱਚ ਅੰਤਾਂ ਦੀਆਂ ਗ਼ਲਤੀਆਂ ਹੋਣ ਕਾਰਣ ਸੁਆਦ ਬਹੁਤ ਕਿਰਕਿਰਾ ਹੁੰਦਾ ਹੈ। ਗੱਲ ਦੇ ਮਾਅਨੇ ਹੀ ਬਦਲ ਜਾਂਦੇ ਹਨ। ਜਿਸ ਮੈਗਜ਼ੀਨ ਨੂੰ ਚਲਾਉਣ ਲਈ ਏਨੇ ਯਤਨ ਕੀਤੇ ਜਾਂਦੇ ਹਨ, ਫਿਰ ਉਸ ਦੀ ਪਰੂਫ਼ ਰੀਡਿੰਗ ਵੇਲੇ ਏਨੀ ਕੋਤਾਹੀ ਕਿਉਂ ਵਰਤੀ ਜਾਂਦੀ ਹੈ। ਮੁੱਖ਼ ਪੰਨਾ ਬਹੁਤ ਵਧੀਆ ਹੁੰਦਾ ਹੈ ਪਰ ਆਖ਼ਰੀ ਪੰਨਾ ਏਨਾ ਪ੍ਰਭਾਵਸ਼ਾਲੀ ਨਹੀਂ ਹੁੰਦਾ।

? ਭੂਤ-ਪ੍ਰੇਤ, ਆਤਮਾਵਾਂ ਤੇ ਚਮਤਕਾਰਾਂ ਬਾਰੇ ਤੁਹਾਡੇ ਕੀ ਵਿਸ਼ਵਾਸ ਹਨ। ਧਰਮ ਬਾਰੇ ਤੁਸੀਂ ਕੀ ਸੋਚਦੇ ਹੋ।

➢ ਭੂਤ-ਪ੍ਰੇਤਾਂ, ਆਤਮਾਵਾਂ, ਚਮਤਕਾਰਾਂ ਵਿੱਚ ਮੇਰਾ ਕੋਈ ਵਿਸ਼ਵਾਸ ਨਹੀਂ ਹੈ। ਇਹਨਾਂ ਸਾਰਿਆਂ ਪਿੱਛੇ ਕੋਈ ਨਾ ਕੋਈ ਕਾਰਣ ਜਰੂਰ ਹੁੰਦਾ ਹੈ। ਧਰਮ ਮੇਰੇ ਲਈ ਸਿਰਫ਼ ਜੀਵਨ ਜਿਉਣ ਦਾ ਇੱਕ ਤਰੀਕਾ ਹੈ, ਜਿਸ ਵਿੱਚ ਰੱਬ ਨਾਂ ਦਾ ਕੋਈ ਸੰਕਲਪ ਨਹੀਂ ਹੈ। ਕਰਮ ਮੇਰੇ ਲਈ ਜ਼ਿਆਦਾ ਮਾਅਨੇ ਰੱਖਦਾ ਹੈ।

? ਸਮਾਜ ਵਿੱਚ ਵਿਗਿਆਨਕ ਸੋਚ ਦੇ ਪਾਸਾਰ ਲਈ ਮੈਗਜ਼ੀਨ ਕਿਸ ਹੱਦ ਤੱਕ ਕਾਰਗਰ ਹੈ।

➢ ਸਮਾਜ ਵਿੱਚ ਵਿਗਿਆਨਕ ਸੋਚ ਦੇ ਪਾਸਾਰ ਲਈ ਮੈਗਜ਼ੀਨ ਇੱਕ ਹੱਦ ਤੱਕ ਕਾਰਗਰ ਹੈ। ਚੰਗਾ ਹੋਵੇ, ਜੇਕਰ ਸਮੇਂ-ਸਮੇਂ ਸਿਰ ਜਦ ਵੀ ਕਿਸੇ ਗ਼ੈਰ ਵਿਗਿਆਨਕ ਘਟਨਾ ਦਾ ਜ਼ਿਕਰ ਇਲੈੱਕਟ੍ਰਾਨਿਕ ਮੀਡੀਏ ਰਾਹੀਂ ਹੁੰਦਾ ਹੈ ਤਾਂ ਉਸ ਦੀ ਵਿਗਿਆਨਕ ਵਿਆਖਿਆ ਮੈਗਜ਼ੀਨ ਵਿੱਚ ਜਰੂਰ ਹੋਣੀ ਚਾਹੀਦੀ ਹੈ। ਜਿਵੇਂ ਕਿ ਗਣੇਸ਼ ਦੀ ਮੂਰਤੀ ਦਾ ਦੁਬਾਰਾ ਫਿਰ ਦੁੱਧ ਪੀਣਾ, ਸਮੁੰਦਰ ਦਾ ਪਾਣੀ ਮਿੱਠਾ ਹੋਣਾ, ਕਿਸੇ ਸਕੂਲ ਵਿੱਚ ਜੀਸਸ ਦੀ ਫ਼ੋਟੋ ਦਿਖਾਈ ਦੇਣਾ ਆਦਿ-ਆਦਿ।

? ਤਰਕਸ਼ੀਲ ਨਜ਼ਰੀਏ ਤੋਂ ਤੁਹਾਡੇ ਵਿੱਚ ਵਾਪਰੀ ਕੋਈ ਖ਼ਾਸ ਘਟਨਾ।

➢ ਇੱਕ ਸਾਇੰਸ ਅਧਿਆਪਕਾ ਹੋਣ ਦੇ ਨਾਤੇ ਗਾਹੇ-ਬਗਾਹੇ ਬਹੁਤ ਸਾਰੀਆਂ ਅਜਿਹੀਆਂ ਸਥਿਤੀਆਂ ਆ ਜਾਂਦੀਆਂ ਹਨ ਜਦੋਂ ਆਲੇ ਦੁਆਲੇ ਦੇ ਲੋਕਾਂ ਨਾਲ ਤਰਕਸ਼ੀਲ ਨਜ਼ਰੀਏ ਕਾਰਣ ਤਕਰਾਰ ਹੋ ਜਾਂਦੀ ਹੈ। ਪਿੱਛੇ ਜਿਹੇ ਸਰਵ ਸਿੱਖਿਆ ਅਭਿਆਨ ਵੱਲੋਂ ਲਗਾਏ ਗਏ ਸੈਮੀਨਾਰਾਂ ਵਿੱਚ ਰਿਸੋਰਸ ਪਰਸਨ ਦੀ ਭੂਮਿਕਾ ਨਿਭਾਉਂਦਿਆਂ ਬਹੁਤ ਸਾਰੀਆਂ ਅਜਿਹੀਆਂ ਸਥਿਤੀਆਂ ਦਾ ਸਾਹਮਣਾ ਕਰਨਾ ਪਿਆ। ਜਿਨ੍ਹਾਂ 'ਚੋਂ ਇੱਕ ਦਾ ਜ਼ਿਕਰ ਕਰਨਾ ਚਾਹਾਂਗੀ। ਸੈਮੀਨਾਰ 'ਚ ਸ਼ਾਮਲ ਸਾਰੇ ਅਧਿਆਪਕਾਂ ਦਾ ਵਿਚਾਰ ਸੀ ਕਿ ਸੂਰਜ ਗ੍ਰਹਿਣ ਦੌਰਾਨ ਖ਼ਤਰਨਾਕ ਕਿਰਣਾਂ ਨਿਕਲਦੀਆਂ ਹਨ ਜੋ ਕਿ ਵਿਅਕਤੀ ਤੇ ਮਾਰੂ ਪ੍ਰਭਾਵ ਪਾਉਂਦੀਆਂ ਹਨ ਪ੍ਰੰਤੂ ਮੈਂ ਉਹਨਾਂ ਨੂੰ ਦਲੀਲਾਂ ਨਾਲ ਇਹ ਸਮਝਾਉਣ ਵਿੱਚ ਸਫ਼ਲਤਾ ਹਾਸਲ ਕੀਤੀ ਕਿ ਸੂਰਜ ਗ੍ਰਹਿਣ ਦੌਰਾਨ ਵੀ ਉਹੀ ਕਿਰਣਾਂ ਹੁੰਦੀਆਂ ਹਨ ਜੋ ਸੂਰਜ ਗ੍ਰਹਿਣ ਤੋਂ ਬਿਨਾਂ। ਸੂਰਜ ਨੂੰ ਲੱਗੇ ਸੂਰਜ ਗ੍ਰਹਿਣ ਵੇਲੇ ਵੇਖਣ ਤੇ ਅੱਖਾਂ ਨੂੰ ਜਰੂਰ ਨੁਕਸਾਨ ਪਹੁੰਚਦਾ ਹੈ ਕਿਉਂਕਿ ਉਸ ਸਮੇਂ ਅਸੀਂ ਸੂਰਜ ਨੂੰ ਘੱਟ ਰੌਸ਼ਨੀ ਹੋਣ (ਗ੍ਰਹਿਣ ਲੱਗਣ ਕਾਰਣ) ਜ਼ਿਆਦਾ ਅੱਖਾਂ ਖੋਲ੍ਹ ਕੇ ਵੇਖਦੇ ਹਾਂ ਜਿਸ ਕਾਰਣ ਅੱਖ ਪੱਕੇ ਤੌਰ ਤੇ ਵੀ ਖ਼ਰਾਬ ਹੋ ਸਕਦੀ ਹੈ।

? ਇੱਕ ਪਾਠਕ ਦੇ ਤੌਰ ਤੇ ਮੈਗਜ਼ੀਨ ਦੀ ਬਿਹਤਰੀ ਲਈ ਕੀ ਸੋਚਦੇ ਹੋ।

➢ ਮੈਗਜ਼ੀਨ ਦੀ ਬਿਹਤਰੀ ਲਈ ਮੈਂ ਤਾਂ ਇਹੀ ਕਹਾਂਗੀ ਕਿ ਇਸ ਦੀ ਪਰੂਫ਼ ਰੀਡਿੰਗ ਕਿਸੇ ਕਾਬਲ ਵਿਅਕਤੀ ਤੋਂ ਕਰਵਾਈ ਜਾਵੇ। ਮੈਗਜ਼ੀਨ ਵਿੱਚ ਬਹੁਤਾ ਮੈਟਰ ਕਿਸ਼ੋਰਾਂ ਲਈ ਹੋਵੇ ਕਿਉਂਕਿ ਕਿਸ਼ੋਰਾਂ ਉੱਤੇ ਮੈਗਜ਼ੀਨ ਦਾ ਅਸਰ ਵੱਡੇ ਬੰਦਿਆਂ ਨਾਲੋਂ ਜ਼ਿਆਦਾ ਹੁੰਦਾ ਹੈ। ਇਸ ਲਈ ਮੈਂ ਆਪਣੇ ਸਕੂਲ ਵਿੱਚ +1 ਤੇ +2 ਦੇ ਵਿਦਿਆਰਥੀਆਂ ਨੂੰ ਮੈਗਜ਼ੀਨ ਪੜ੍ਹਨ ਲਈ ਦਿੰਦੀ ਹਾਂ।

? ਮੈਗਜ਼ੀਨ 'ਚ ਛਪਦੀਆਂ ਇਕਾਈਆਂ ਦੀਆਂ ਸਰਗਰਮੀਆਂ ਬਾਰੇ ਕੀ ਕਹੋਗੇ।

➢ ਸਰਗਰਮੀਆਂ ਤੋਂ ਸੁਸਾਇਟੀ ਦੇ ਚੱਲ ਰਹੇ ਕਾਰਜਾਂ ਬਾਰੇ ਜਾਣਕਾਰੀ ਮਿਲਦੀ ਹੈ। ਮੈਗਜ਼ੀਨ 'ਚ ਸਰਗਰਮੀਆਂ ਵਿਸਥਾਰ ਨਾਲ ਛਪਦੀਆਂ ਹਨ ਜਿਨ੍ਹਾਂ ਨੂੰ ਸਬੰਧਤ ਵਿਅਕਤੀ ਹੀ ਪੜ੍ਹਦੇ ਹਨ। ਚਾਹੀਦਾ ਤਾਂ ਇਹ ਹੈ ਕਿ ਸਰਗਰਮੀਆਂ ਸੰਖ਼ੇਪ ਰੂਪ 'ਚ ਛਾਪੀਆਂ ਜਾਣ ਤਾਂ ਜੋ ਬਾਕੀ ਮੈਟਰ ਲਈ ਵਧੇਰੇ ਪੰਨੇ ਬਚ ਸਕਣ।



## ਸਰਗਰਮੀਆਂ

**ਚੰਡੀਗੜ੍ਹ ਜ਼ੋਨ :** ਇਸ ਜ਼ੋਨ ਦੀਆਂ ਇਕਾਈਆਂ ਉੱਚਾ ਪਿੰਡ ਖ਼ੰਟ, ਮੰਡੀ ਗੋਬਿੰਦਗੜ੍ਹ, ਬੱਸੀ ਪਠਾਣਾਂ ਤੇ ਸਰਹਿੰਦ ਵੱਲੋਂ ਸਾਂਝੇ ਤੌਰ ਤੇ ਇੱਟਾਂ ਰੋੜੇ ਵੱਜਣ ਦਾ ਉਲਝਿਆ ਕੇਸ ਹੱਲ ਕੀਤਾ ਗਿਆ। ਸਬੰਧਤ ਘਰ ਵਿੱਚ ਇੱਕ ਨੌਜਵਾਨ ਲੜਕੀ ਸਮੇਤ ਮਾਤਾ ਤੇ ਉਸ ਦਾ ਤਾਇਆ ਤਿੰਨ ਮੈਂਬਰ ਹੀ ਰਹਿੰਦੇ ਸਨ। ਪਰਿਵਾਰ ਦੀ ਮੰਗ ਤੇ ਜ਼ੋਨ ਵੱਲੋਂ ਪੰਚਾਇਤ ਦੀ ਸਹਿਮਤੀ ਨਾਲ ਪਿੰਡ ਦਾ ਦੌਰਾ ਕੀਤਾ ਗਿਆ। ਉਸ ਤੋਂ ਬਾਅਦ ਜ਼ੋਨ ਦੀ ਪੰਜ ਮੈਂਬਰੀ ਕਮੇਟੀ ਜਿਸ ਵਿੱਚ ਜਗਤਰਨ ਖ਼ੰਟ, ਜਸਵੀਰ ਮੰਡੀ ਗੋਬਿੰਦਗੜ੍ਹ, ਸੁਖਦੇਵ, ਬਲਦੇਵ ਜਲਾਲ ਤੇ ਜਸਵੀਰ ਉੱਚਾ ਪਿੰਡ ਸ਼ਾਮਲ ਸਨ ਦੀ ਅਗਵਾਈ ਵਿੱਚ ਲਗਭਗ 25 ਤਰਕਸ਼ੀਲ ਮੈਂਬਰਾਂ ਨੇ ਪਿੰਡ ਦੇ ਘਰ-ਘਰ ਜਾ ਕੇ ਪੜਤਾਲ ਕੀਤੀ। ਸਮੁੱਚੀ ਪੜਤਾਲ ਤੋਂ ਤਿੰਨ ਵਿਅਕਤੀਆਂ ਦੇ ਨਾਂ ਉੱਭਰ ਕੇ ਸਾਹਮਣੇ ਆਏ ਜਿਨ੍ਹਾਂ ਨਾਲ ਗੱਲਬਾਤ ਕਰਨ ਤੇ ਉਹਨਾਂ ਆਪਣੀ ਗਲਤੀ ਨੂੰ ਸਵੀਕਾਰ ਕਰ ਲਿਆ। ਤਰਕਸ਼ੀਲਾਂ ਦੇ ਇਸ ਯਤਨ ਤੋਂ ਬਾਅਦ ਸਬੰਧਤ ਘਰ ਵਿੱਚ ਇੱਟਾਂ ਰੋੜੇ ਵੱਜਣੇ ਬੰਦ ਹੋ ਗਏ। ਇਸ ਕਾਰਜ ਦੀ ਸਫ਼ਲਤਾ ਵਿੱਚ ਭੁਪਿੰਦਰ ਉੱਚਾ ਪਿੰਡ, ਲਖਵੀਰ ਮੰਡੀ ਗੋਬਿੰਦਗੜ੍ਹ, ਮਾਸਟਰ ਜਰਨੈਲ ਸਿੰਘ ਤੇ ਭਗਵਾਨ ਦਾਸ ਬੱਸੀ ਪਠਾਣਾਂ ਦਾ ਯੋਗਦਾਨ ਵੀ ਵਰਨਣਯੋਗ ਹੈ।

**ਇਕਾਈ ਉੱਚਾ ਪਿੰਡ ਖ਼ੰਟ :** ਇਸ ਇਕਾਈ ਵੱਲੋਂ ਤਰਕਸ਼ੀਲ ਪਰਿਵਾਰਕ ਮਿਲਣੀ ਦਾ ਪ੍ਰਬੰਧ ਕੀਤਾ ਗਿਆ ਜਿਸ ਵਿੱਚ 10 ਪਰਿਵਾਰਾਂ ਨੇ ਲਗਭਗ 25 ਮੈਂਬਰਾਂ ਨੇ ਸ਼ਮੂਲੀਅਤ ਕੀਤੀ। ਇਸ ਮਿਲਣੀ ਵਿੱਚ ਜਗਤਰਨ ਖ਼ੰਟ, ਡਾ.ਓਮ ਪ੍ਰਕਾਸ਼ ਕੋਟਲੀ, ਬਲਜਿੰਦਰ ਖ਼ੰਟ, ਜਸਵਿੰਦਰ, ਨਰਿੰਦਰ ਖ਼ੰਟ, ਜਸਵੀਰ ਉੱਚਾ ਪਿੰਡ ਤੇ ਸਤਨਾਮ ਦਾਊਂ ਆਪੋ ਆਪਣੇ ਪਰਿਵਾਰਾਂ ਸਮੇਤ ਸ਼ਾਮਲ ਹੋਏ ਤੇ ਸਾਰਿਆਂ ਨੇ ਮੰਚ ਤੇ ਆ ਕੇ ਆਪਣੇ ਪਰਿਵਾਰਾਂ ਦੀ ਮੁਲਾਕਾਤ ਕਰਵਾਈ। ਇਸ ਮੌਕੇ ਤੇ ਸਥਾਨਕ ਇਕਾਈ ਦੇ ਸਰਗਰਮ ਮੈਂਬਰ ਨਵਤੇਜ ਧੁੰਦਾ ਤੇ ਉਹਨਾਂ ਦੀ ਜੀਵਨ ਸਾਥਣ ਭੁਪਿੰਦਰ ਕੌਰ ਨੂੰ ਸ਼ਗਨ ਦੇ ਰੂਪ ਵਿੱਚ ਤਰਕਸ਼ੀਲ ਪੁਸਤਕਾਂ ਭੇਂਟ ਕਰਕੇ ਉਨ੍ਹਾਂ ਦਾ ਸਨਮਾਨ ਕੀਤਾ ਗਿਆ।

ਰਿਪੋਰਟ : ਜਗਤਰਨ ਖ਼ੰਟ

**ਇਕਾਈ ਉੱਚਾ ਪਿੰਡ ਖ਼ੰਟ :** ਇਕਾਈ ਵੱਲੋਂ 6 ਅਪ੍ਰੈਲ 07 ਨੂੰ ਪਿੰਡ ਮੜੌਲੀ ਕਲਾਂ ਦੀ ਪੰਚਾਇਤ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਸੁੰਦਰ ਅਮਰਸ਼ੀਲ ਚੈਰੀਟੇਬਲ ਟਰੱਸਟ ਦੇ ਕੰਪਿਊਟਰ ਸੈਂਟਰ ਵਿੱਚ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਇੱਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਦਾ ਉਦਘਾਟਨ ਪਿੰਡ ਦੇ ਇੱਕ ਮਾਣਯੋਗ ਬਜ਼ੁਰਗ ਨੇ ਸ਼ਮਾ ਜਲਾ ਕੇ ਕੀਤਾ। ਪ੍ਰੋਗਰਾਮ ਵਿੱਚ ਜਗਤਰਨ ਖ਼ੰਟ ਤੇ ਜਸਵੀਰ ਉੱਚਾ ਪਿੰਡ ਨੇ ਜਾਦੂ ਦੇ ਟ੍ਰਿੱਕ ਵਿਖਾ ਕੇ ਤਰਕਸ਼ੀਲ ਵਿਚਾਰਧਾਰਾ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਪ੍ਰੋਗਰਾਮ ਵਿੱਚ ਮੁੱਖ਼ ਬੁਲਾਰੇ ਦੇ ਤੌਰ ਤੇ ਪਹੁੰਚੇ ਸਤਨਾਮ ਦਾਊਂ ਨੇ ਸੁਸਾਇਟੀ ਦੀ ਸਮਝ ਬਾਰੇ ਵਿਸਥਾਰ ਨਾਲ ਦੱਸਿਆ ਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। ਸ਼੍ਰੀਮਤੀ ਨੀਰਜ ਨੇ ਸੈਂਟਰ ਦੀਆਂ ਵਿਦਿਆਰਥਣਾਂ ਤੇ ਪਿੰਡ ਦੀਆਂ ਔਰਤਾਂ ਨੂੰ ਦਾਜ ਵਰਗੀ ਭਿਆਨਕ ਸਮਾਜਿਕ ਬੁਰਾਈ ਦੇ ਖ਼ਾਤਮੇ ਲਈ ਅੱਗੇ ਆਉਣ ਲਈ ਪ੍ਰੇਰਿਤ ਕੀਤਾ। ਇਸ ਪ੍ਰੋਗਰਾਮ ਵਿੱਚ ਡਾ.ਓਮ ਪ੍ਰਕਾਸ਼ ਕੋਟਲੀ ਤੇ ਮੈਡਮ ਮਨਿੰਦਰ ਕੌਰ ਵੀ ਵਿਸ਼ੇਸ਼ ਰੂਪ ਵਿੱਚ ਸ਼ਾਮਲ ਹੋਏ। ਪ੍ਰੋਗਰਾਮ ਵਿੱਚ ਹਾਜ਼ਰ ਪਿੰਡ ਵਾਸੀਆਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ। ਸਮਾਰੋਹ ਦੇ ਅਖ਼ੀਰ ਵਿੱਚ ਸੈਂਟਰ ਦੀ ਮੁਖੀ ਮੈਡਮ ਡਿੰਪਲ ਧੀਮਾਨ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਤੇ ਇਕਾਈ ਦਾ ਧੰਨਵਾਦ ਕੀਤਾ ਗਿਆ।

ਰਿਪੋਰਟ : ਮਿਸ. ਹਰਜੀਤ ਕੋਟਲੀ

**ਇਕਾਈ ਰੋਪੜ : ਦੂਸਰੀ ਪਰਿਵਾਰਕ ਮਿਲਣੀ** - ਇਸ ਇਕਾਈ ਵੱਲੋਂ 25 ਫ਼ਰਵਰੀ ਨੂੰ ਡੀ.ਏ.ਵੀ. ਪਬਲਿਕ ਸਕੂਲ ਰੋਪੜ ਵਿਖੇ ਮਿਲਣੀ ਪ੍ਰੋਗਰਾਮ ਕਰਵਾਇਆ ਗਿਆ। ਮੰਚ ਤੇ ਤਰਕਸ਼ੀਲ ਵਿਚਾਰਾਂ ਵਾਲੇ ਬੈਨਰ ਲਗਾਏ ਗਏ। ਪ੍ਰੋਗਰਾਮ ਵਿੱਚ ਤਰਕਸ਼ੀਲ ਮੈਂਬਰਾਂ ਨੇ ਆਪਣੇ ਪਰਿਵਾਰਾਂ ਸਮੇਤ ਸ਼ਮੂਲੀਅਤ ਕੀਤੀ। ਸ਼ੁਰੂਆਤੀ ਦੌਰ ਵਿੱਚ ਤਰਕਸ਼ੀਲ ਆਗੂ ਅਜੀਤ ਪਰਦੇਸੀ ਨੇ ਸਾਰੇ ਪਰਿਵਾਰਾਂ ਨੂੰ ਮੰਚ ਤੇ ਬੁਲਾ ਕੇ ਜਾਣ-ਪਛਾਣ ਕਰਵਾਈ। ਪ੍ਰੋਗਰਾਮ ਦੇ ਮੁੱਖ ਮਹਿਮਾਨ ਪ੍ਰਿੰ.ਨਰੇਸ਼ ਗੌਤਮ ਤੇ ਪੱਤਰਕਾਰ ਅਵਤਾਰ ਸਿੰਘ ਕੰਬੋਜ ਸਨ। ਪ੍ਰੋਗਰਾਮ ਦੌਰਾਨ ਖ਼ਮਿੰਦਰ ਸਿੰਘ, ਪਵਨ ਰੱਤੋਂ, ਜਸਪਾਲ ਮਾਜਰੀ, ਮਾ.ਪ੍ਰੀਤਮ, ਅਮਰਨਾਥ, ਦਵਿੰਦਰ ਸਰਥਲੀ, ਅਮਰਪਾਲ ਬੈਂਸ, ਰਾਜਿੰਦਰ ਰਾਜ, ਰਾਮ ਸਿੰਘ ਨੇ ਆਪੋ ਆਪਣੀਆਂ ਆਈਟਮਾਂ ਰਾਹੀਂ ਸ਼ਾਮਲ ਲੋਕਾਂ ਨੂੰ ਅੰਧ ਵਿਸ਼ਵਾਸਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। ਅਜੀਤ ਪ੍ਰਦੇਸੀ ਵੱਲੋਂ 'ਦੁੱਲੇ ਭੱਟੀ' ਦੇ ਜੀਵਨ ਬਾਰੇ ਦਿੱਤੀ ਜਾਣਕਾਰੀ ਨੂੰ ਬਹੁਤ ਪਸੰਦ ਕੀਤਾ ਗਿਆ। ਨਵਤੇਜ ਸਿੰਘ ਵੱਲੋਂ ਦੁੱਲਾ ਭੱਟੀ ਦੇ ਜੀਵਨ ਨਾਲ ਸਬੰਧਤ ਪੇਸ਼ ਕੀਤੀ ਕੋਰੀਓਗ੍ਰਾਫੀ ਸਰਾਹੁਣਯੋਗ ਸੀ। ਨਵਕਿਰਨ ਵੱਲੋਂ ਪੇਸ਼ ਕੀਤਾ ਗਿਆ ਗੀਤ 'ਚੋਰਾਂ ਦੇ ਵਸ ਪੈ ਕੇ...' ਪਸੰਦ ਕੀਤਾ ਗਿਆ। ਇਸ ਮਿਲਣੀ ਵਿੱਚ ਬਿਨਾਂ ਦਾਜ ਤੋਂ ਸ਼ਾਦੀ ਕਰਵਾਉਣ ਵਾਲੇ ਨੌਜਵਾਨ ਕੁਲਵਿੰਦਰ ਨਾਨੋਵਾਲ ਤੇ ਉਸ ਦੇ ਪਰਿਵਾਰ ਨੂੰ ਉਚੇਚੇ ਤੌਰ ਤੇ ਸਨਮਾਨਿਤ ਕੀਤਾ ਗਿਆ। ਹੋਰਨਾਂ ਤੋਂ ਇਲਾਵਾ ਪ੍ਰੋਗਰਾਮ ਵਿੱਚ ਪੱਤਰਕਾਰ ਗੁਰਵਿੰਦਰ ਖੇੜੀ ਵੀ ਸ਼ਾਮਲ ਸਨ।

**ਸ਼ਹੀਦੀ ਦਿਵਸ ਤੇ ਤਰਕਸ਼ੀਲ ਮੇਲਾ :** 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿੱਚ ਰੋਪੜ ਇਕਾਈ ਵੱਲੋਂ ਅਕਬਰਪੁਰ-ਮਗਰੋੜ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਗਿਆ, ਜਿਸ ਦਾ ਉਦਘਾਟਨ ਜਿਲ੍ਹਾ ਪ੍ਰੀਸ਼ਦ ਮੈਂਬਰ ਜਗੀਰ ਸਿੰਘ ਨੇ ਕੀਤਾ। ਮੇਲੇ ਦੀ ਪ੍ਰਧਾਨਗੀ ਏ.ਐੱਸ.ਆਈ. ਗੁਰਚਰਨ ਸਿੰਘ ਤੇ ਪ੍ਰਧਾਨ ਸਰਦਾਰਾ ਸਿੰਘ ਨੇ ਕੀਤੀ। ਮੇਲੇ ਦਾ ਆਰੰਭ ਛੋਟੀ ਬੱਚੀ ਮਨਦੀਪ ਵੱਲੋਂ ਸੁਰੀਲੀ ਆਵਾਜ਼ ਵਿੱਚ ਗਾਏ ਗੀਤ 'ਮਾਰੀਂ ਗੇੜਾ ਭਗਤ ਸਿਆਂ ਮੁੜ ਵਤਨਾਂ ਨੂੰ...' ਨਾਲ ਹੋਇਆ। ਮੇਲੇ ਵਿੱਚ ਚੇਤਨਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ 'ਲੋਰੀ' ਨਾਟਕ ਖੇਡਿਆ ਗਿਆ, ਜਿਸ ਵਿੱਚ ਭਰੂਣ ਹੱਤਿਆ ਦੀ ਸਮਾਜਿਕ ਬੁਰਾਈ ਦਾ ਜ਼ਿਕਰ ਸੀ। ਟੀਮ ਵੱਲੋਂ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ 'ਧੀ ਦੀ ਪੁਕਾਰ' ਤੇ 'ਘੋੜੀ ਭਗਤ ਸਿੰਘ' ਨੇ ਦਰਸ਼ਕਾਂ ਤੇ ਡੂੰਘਾ ਪ੍ਰਭਾਵ ਪਾਇਆ। ਅਸ਼ੋਕ ਕੁਮਾਰ, ਪਵਨ ਰੱਤੋਂ ਰਾਜਿੰਦਰ ਮਾਲਵਾ, ਚੰਨਣ ਸਿੰਘ, ਪ੍ਰਭਜੋਤ, ਮਨਦੀਪ ਤੇ ਰਜਿੰਦਰ

ਰਾਜਾ ਨੇ ਆਪਣੀਆਂ ਤਕਰੀਰਾਂ, ਗੀਤਾਂ ਤੇ ਕਵਿਤਾਵਾਂ ਰਾਹੀਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਪ੍ਰਬੰਧਕਾਂ ਵੱਲੋਂ ਪਤਵੰਤੇ ਸੱਜਣਾਂ ਦਾ ਸਨਮਾਨ ਕੀਤਾ ਗਿਆ ਜਿਨ੍ਹਾਂ ਵਿੱਚ ਗੀਤਕਾਰ ਤੇ ਗਾਇਕ ਲਾਭ ਚਤਾਮਲੀ ਵਾਲਾ ਵੀ ਸ਼ਾਮਲ ਸਨ। ਤਰਕਸ਼ੀਲ ਆਗੂ ਅਜੀਤ ਪ੍ਰਦੇਸੀ ਤੇ ਚੇਤਨਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਦਾ ਵੀ ਸਨਮਾਨ ਕੀਤਾ ਗਿਆ। ਮੇਲੇ ਵਿੱਚ ਲਗਾਈ ਗਈ ਪੁਸਤਕ ਪ੍ਰਦਰਸ਼ਨੀ ਤੋਂ ਲੋਕਾਂ ਨੇ ਵੱਡੀ ਗਿਣਤੀ 'ਚ ਸਾਹਿਤ ਖਰੀਦਿਆ। ਪਿੰਡ ਦੇ ਸਰਪੰਚ ਵੱਲੋਂ ਮੇਲੇ ਵਿੱਚ ਸ਼ਮੂਲੀਅਤ ਕਰਨ ਵਾਲੇ ਲੋਕਾਂ ਦਾ ਧੰਨਵਾਦ ਕੀਤਾ ਗਿਆ।

**ਰਿਪੋਰਟ: ਮਾਸਟਰ ਪ੍ਰੀਤਮ ਕੁਮਾਰ**

**ਇਕਾਈ ਨੰਗਲ ਡੈਮ :** ਇਕਾਈ ਵੱਲੋਂ 14 ਜਨਵਰੀ 07 ਨੂੰ ਯੂਥ ਕਲੱਬ ਭੁਨਾਮ ਦੇ ਸਹਿਯੋਗ ਨਾਲ ਪਿੰਡ ਦੇ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਸ਼ਿਵਾਲਿਕ ਕਾਲਜ ਨੰਗਲ ਦੇ ਲੈਕਚਰਾਰ ਤੇ ਵਿਗਿਆਨਕ ਵਿਸ਼ਿਆਂ ਤੇ ਲਿਖਣ ਵਾਲੇ ਪ੍ਰਸਿੱਧ ਲੇਖਕ ਡਾ. ਡੀ.ਪੀ. ਸਿੰਘ ਨੇ ਕੀਤਾ। ਮੇਲੇ ਵਿੱਚ ਚੇਤਨਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ ਗੁਰਪ੍ਰੀਤ ਭੰਗੂ ਦੀ ਨਿਰਦੇਸ਼ਨਾ ਹੇਠ ਨਾਟਕ 'ਲੋਰੀ' ਤੇ 'ਪੰਡਤ ਬਲਾਕੀ ਰਾਮ' ਸਫ਼ਲਤਾ ਪੂਰਵਕ ਖੇਡੇ ਗਏ। ਜਗਤਰਨ ਸ਼ੰਟ ਤੇ ਰਾਜਿੰਦਰ ਮਾਲਵਾ ਨੇ ਜਾਦੂ ਦੇ ਦਿਲਚਸਪ ਖੇਲ ਵਿਖਾਉਂਦਿਆਂ ਅੰਧ ਵਿਸ਼ਵਾਸਾਂ ਬਾਰੇ ਲੋਕਾਂ ਨੂੰ ਸੁਚੇਤ ਕੀਤਾ। ਮੇਲੇ ਵਿੱਚ ਵਿਸ਼ੇਸ਼ ਰੂਪ ਵਿੱਚ ਪਹੁੰਚੇ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਪ੍ਰਬੰਧਕਾਂ ਵੱਲੋਂ ਡਾ. ਡੀ.ਪੀ. ਸਿੰਘ, ਸ਼੍ਰੀਮਤੀ ਗੁਰਪ੍ਰੀਤ ਕੌਰ ਭੰਗੂ, ਲਾਭ ਚਤਾਮਲੀ ਵਾਲਾ ਤੇ ਪ੍ਰੈੱਸ ਕਲੱਬ ਦੇ ਪ੍ਰਧਾਨ ਸੁਭਾਸ਼ ਸ਼ਰਮਾ ਆਦਿ ਪਤਵੰਤੇ ਸੱਜਣਾਂ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਮੇਲੇ ਦੌਰਾਨ ਯੂਥ ਕਲੱਬ ਦੇ ਪ੍ਰਧਾਨ ਸਤਵਿੰਦਰ ਭੰਗਲ ਦੀ ਭੰਗੜਾ ਟੀਮ ਵੱਲੋਂ ਭੰਗੜਾ ਪੇਸ਼ ਕੀਤਾ ਗਿਆ। ਮੰਚ ਸੰਚਾਲਨ ਅਜੀਤ ਪ੍ਰਦੇਸੀ ਨੇ ਕੀਤਾ। ਮੇਲੇ ਦੀ ਸਫਲਤਾ ਲਈ ਨੰਗਲ ਇਕਾਈ ਦੇ ਪ੍ਰਧਾਨ ਹਰਨੇਕ ਸਿੰਘ, ਜਰਨੈਲ ਕ੍ਰਾਂਤੀ, ਗੁਰਮੀਤ ਖ਼ਰੜ ਤੇ ਪਿੰਡ ਦੇ ਸਰਪੰਚ ਵੱਲੋਂ ਅਹਿਮ ਭੂਮਿਕਾ ਨਿਭਾਈ ਗਈ।

**ਰਿਪੋਰਟ : ਹਰਨੇਕ ਸਿੰਘ, ਨੰਗਲ**

**ਜ਼ੋਨ ਬਰਨਾਲਾ (ਇਕਾਈ ਸੰਗਰੂਰ) :** ਇਸ ਇਕਾਈ ਵੱਲੋਂ 15 ਜਨਵਰੀ ਨੂੰ ਮਾਸਟਰ ਪਰਮਵੇਦ ਦੀ ਅਗਵਾਈ ਵਿੱਚ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਵਿੱਚ ਕ੍ਰਿਸ਼ਨ ਸਿੰਘ, ਪ੍ਰਗਟ ਸਿੰਘ ਤੇ ਸੁਭਾਸ਼ ਚੰਦ ਨੇ ਜਾਦੂ ਦੇ ਖ਼ੇਲ ਵਿਖਾਏ ਤੇ ਵਿਦਿਆਰਥੀਆਂ ਨੂੰ ਵਿਗਿਆਨ ਤੇ ਮਹੱਤਵ ਬਾਰੇ ਦੱਸਿਆ। ਸਕੂਲ ਦੀ ਮੁੱਖ ਅਧਿਆਪਕਾ ਸ਼੍ਰੀਮਤੀ ਨਿਰਮਲਾ ਜੀ ਨੇ ਤਰਕਸ਼ੀਲ ਟੀਮ ਨੂੰ ਜੀ ਆਇਆਂ ਆਖਿਆ ਤੇ ਮਾਸਟਰ ਨਿਰਮਲ ਸਿੰਘ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

**ਸਕੂਲ ਪ੍ਰੋਗਰਾਮ :** 24 ਜਨਵਰੀ ਨੂੰ ਮਾਸਟਰ ਪਰਮਵੇਦ, ਕ੍ਰਿਸ਼ਨ ਸਿੰਘ ਤੇ ਚਮਕੌਰ ਸਿੰਘ ਵੱਲੋਂ ਧਾਲੀਵਾਲ ਮਾਡਲ ਸਕੂਲ ਮਹਿਲਾ ਚੌਂਕ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਤੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਨਾਲ ਜੋੜਨ ਲਈ ਪ੍ਰੇਰਿਆ ਗਿਆ। ਸਕੂਲ ਦੇ ਮੈਨੇਜਰ ਰਜਿਤ ਤੇ ਅਧਿਆਪਕ ਵੇਦ ਸਿੰਘ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ।

**ਕੁਲਾਰ ਖ਼ੁਰਦ :** 31 ਜਨਵਰੀ ਨੂੰ ਸੰਗਰੂਰ ਇਕਾਈ ਵੱਲੋਂ ਇਸ ਪਿੰਡ ਦੇ ਸਰਕਾਰੀ ਸਕੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਵਿਖਾਇਆ ਗਿਆ। ਪ੍ਰੋਗਰਾਮ ਦਾ ਉਦਘਾਟਨ ਸਕੂਲ ਦੇ ਮੁੱਖ ਅਧਿਆਪਕ ਮਨਧੀਰ ਸਿੰਘ ਨੇ ਸ਼ਮਾ ਰੌਸ਼ਨ ਕਰਕੇ ਕੀਤਾ। ਤਰਕਸ਼ੀਲ ਟੀਮ ਜਿਸ ਵਿੱਚ ਮਾਸਟਰ ਪਰਮਵੇਦ, ਕ੍ਰਿਸ਼ਨ ਸਿੰਘ ਤੇ ਚਮਕੌਰ ਸਿੰਘ ਸ਼ਾਮਲ ਸਨ ਨੇ ਜਾਦੂ ਦੇ ਖ਼ੇਲ ਵਿਖਾਏ ਤੇ ਵਿਦਿਆਰਥੀਆਂ ਨੂੰ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਤੋਂ ਮੁਕਤ ਕਰਨ ਲਈ ਆਪਣੇ ਵਿਚਾਰ ਪੇਸ਼ ਕੀਤੇ। ਸਕੂਲ ਦੇ ਅਧਿਆਪਕ ਪਰਮਿੰਦਰ ਕੁਮਾਰ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਡਾਈਟ 'ਚ ਪ੍ਰੋਗਰਾਮ :** ਇਕਾਈ ਵੱਲੋਂ ਜਿਲ੍ਹਾ ਸਿੱਖਿਆ ਤੇ ਸਿਖਲਾਈ ਸੰਸਥਾ ਸੰਗਰੂਰ ਵਿਖੇ ਸਿੱਖਿਆ ਕਰਮੀਆਂ ਦੇ 30 ਰੋਜ਼ਾ ਕੈਂਪ ਦੌਰਾਨ ਵਿਗਿਆਨਕ ਸੋਚ ਦੇ ਪਾਸਾਰ ਲਈ ਪ੍ਰੋਗਰਾਮ ਪੇਸ਼ ਕੀਤਾ ਜਿਸ ਵਿੱਚ ਲੈਕਚਰਾਰ ਕਿਸ਼ਨ ਸਿੰਘ ਤੇ ਮਾਸਟਰ ਪਰਮਵੇਦ ਨੇ ਆਪਣੀਆਂ ਤਕਰੀਰਾਂ ਨਾਲ ਸਿੱਖਿਆ ਕਰਮੀਆਂ ਨੂੰ ਅੰਧ ਵਿਸ਼ਵਾਸਾਂ ਦੇ ਚੁੰਗਲ ਵਿੱਚੋਂ ਨਿਕਲ ਕੇ ਵਿਗਿਆਨਕ ਸੋਚ ਦੇ ਲੜ ਲੱਗਣ ਦੀ ਪ੍ਰੇਰਨਾ ਦਿੱਤੀ। ਇਸ ਮੌਕੇ ਤੇ ਤਰਸੇਮ ਲਾਲ ਲੈਕਚਰਾਰ ਡਾਈਟ ਤੇ ਲੈਕਚਰਾਰ ਰਾਮ ਮੂਰਤੀ ਨੇ ਟੀਮ ਦਾ ਧੰਨਵਾਦ ਕੀਤਾ।

**ਸੈਮੀਨਾਰ ਦੌਰਾਨ ਪ੍ਰੋਗਰਾਮ :** 9 ਮਾਰਚ 07 ਨੂੰ ਡਾਈਟ ਸੰਗਰੂਰ ਵਿਖੇ ਈ.ਟੀ.ਟੀ. ਅਧਿਆਪਕਾਂ ਦੇ 10 ਰੋਜ਼ਾ ਸੈਮੀਨਾਰ ਦੌਰਾਨ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਨੂੰ ਅਧਿਆਪਕਾਂ ਨੇ ਬਹੁਤ ਪਸੰਦ ਕੀਤਾ। ਲੈਕਚਰਾਰ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਖ਼ੇਲ ਵਿਖਾਏ ਤੇ ਮਾਸਟਰ ਪਰਮਵੇਦ ਨੇ ਆਪਣੇ ਵਿਚਾਰ ਪੇਸ਼ ਕੀਤੇ। ਲੈਕਚਰਾਰ ਮੈਡਮ ਰਾਜਪਾਲ ਕੌਰ ਨੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ।

**ਰਿਪੋਰਟ : ਨਰਿੰਦਰ ਸਿੰਘ, ਮਾਸਟਰ ਪਰਮਵੇਦ ਸੰਗਰੂਰ**

**ਇਕਾਈ ਸੁਨਾਮ :** ਸੁਨਾਮ ਦੇ ਨਾਮਵਰ ਖਿਡਾਰੀ ਮਨਜੀਤ ਸਿੰਘ ਕਾਕਾ ਦੀ ਪਹਿਲੀ ਬਰਸੀ ਤੇ ਉਨ੍ਹਾਂ ਦੇ ਪਰਿਵਾਰ ਰਿਸ਼ੀਪਾਲ (ਰਿਸ਼ੀ ਗੈਸ ਸਰਵਿਸ), ਪ੍ਰਿਥੀ ਚੰਦ ਪਟਵਾਰੀ, ਬਜਰੰਗ ਲਾਲ ਤੇ ਕਮਲਜੀਤ ਪੰਜਾਬ ਪੁਲਿਸ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਸਹਿਯੋਗ ਨਾਲ ਮਨਜੀਤ ਯਾਦਗਾਰੀ ਤਰਕਸ਼ੀਲ ਮੇਲਾ ਕਰਵਾਇਆ ਗਿਆ, ਜਿਸ ਦੀ ਸ਼ੁਰੂਆਤ ਐਡਵੋਕੇਟ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸੁਨਾਮ ਸ਼ਹਿਰ ਵਿੱਚ ਮੋਟਰ ਸਾਈਕਲ ਚਲਾ ਕੇ ਕੀਤੀ ਜਿਨ੍ਹਾਂ ਦੇ ਪਿੱਛੇ ਦਰਜਨ ਵਹੀਕਲ ਸਨ। ਖ਼ਰਾਬ ਮੌਸਮ ਦੇ ਬਾਵਜੂਦ ਵੀ ਖ਼ਚਾਖ਼ਚ ਭਰੇ ਪੰਡਾਲ ਵਿੱਚ ਵਿਛੜ ਗਏ ਮਨਜੀਤ ਕਾਕਾ ਦੀ ਤਸਵੀਰ ਤੇ ਪਰਿਵਾਰ ਦੇ ਮੈਂਬਰਾਂ ਤੇ ਤਰਕਸ਼ੀਲ ਆਗੂਆਂ ਲਾਭ ਸਿੰਘ ਛਾਜਲਾ, ਗੁਰਮੇਲ ਬਖ਼ਸ਼ੀਵਾਲਾ, ਪ੍ਰੇਮ ਸਰੂਪ, ਗੁਰਜੰਟ ਸਿੰਘ ਨਮੋਲਾ, ਅਨਿਲ ਕੁਮਾਰ, ਪਰਵਿੰਦਰ ਸ਼ੈਰੀ, ਹਰਿੰਦਰ ਲਾਲੀ, ਗੁਰਦਰਸ਼ਨ ਮੰਡਾਲੀ, ਐੱਸ.ਡੀ.ਓ. ਦਵਿੰਦਰ ਸਿੰਘ, ਡਾ.ਬਲਦੇਵ ਸਹੋਤਾ ਤੇ ਐੱਸ.ਐੱਮ.ਓ. ਸੁਨਾਮ ਵੱਲੋਂ ਹਾਰ ਪਹਿਨਾਏ ਗਏ। ਇਸ ਤੋਂ ਉਪਰੰਤ ਭੋਲਾ ਮਾਡਲ ਟਾਊਨ, ਪ੍ਰਦੀਪ ਤੇ ਹਰਸ਼ਵੀਰ ਚਾਹਲ ਵੱਲੋਂ ਸ਼ਿੰਗਾਰਾ ਸਿੰਘ ਚਹਿਲ ਦੀ ਨਵੀਂ ਕੈਸੇਟ 'ਲੱਖਾਂ 'ਚ ਇਨਾਮ ਰੱਖਿਆ' ਵਿੱਚੋਂ ਅਗਾਂਹਵਧੂ ਗੀਤ ਪੇਸ ਕੀਤੇ ਗਏ। ਜ਼ੀਰਾ ਦੀ ਨਾਟਕ ਟੀਮ ਵੱਲੋਂ ਨਾਟਕ ਪੇਸ਼ ਕਰਕੇ ਲੋਕਾਂ ਨੂੰ ਅੰਧ ਵਿਸ਼ਵਾਸਾਂ ਤੋਂ ਮੁਕਤ ਹੋਣ ਦਾ ਸੱਦਾ ਦਿੱਤਾ ਗਿਆ। ਮੇਲੇ ਦੌਰਾਨ ਮਰਨ ਉਪਰੰਤ ਆਪਣਾ ਸਰੀਰ ਦਾਨ ਕਰਨ ਵਾਲੇ ਕਾਮਰੇਡ ਰਾਮ ਸਿੰਘ ਜਵੰਧਾ, ਮੁਖ਼ਤਿਆਰ ਸਿੰਘ ਸੁਨਾਮ, ਮਾਸਟਰ ਸੰਜੀਵ ਕੁਮਾਰ, ਰਾਮਦੂਰ ਗ਼ੋਰੀ ਆਦਿ ਸੱਜਣਾਂ ਦਾ ਮਰਹੂਮ ਮਨਜੀਤ ਕਾਕਾ ਦੀ ਮਾਤਾ ਬਖ਼ਸ਼ੀਸ਼ ਕੌਰ ਤੇ ਸਹਿਯੋਗੀ ਸੱਜਣਾਂ ਵੱਲੋਂ ਵੱਲੋਂ ਮੰਚ ਤੇ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ । ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਪਦਮ ਕੁਮਾਰ, ਭੁਪਿੰਦਰ ਸਿੰਘ ਭਿੰਦਰ, ਪਰਮਿੰਦਰ ਪਿੰਦੀ, ਹਰਪ੍ਰੀਤ ਕੁਲਾਰ ਤੇ ਕੁਲਵੀਰ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਸਟੇਜ਼ ਸੰਚਾਲਨ ਦੀ ਜ਼ਿੰਮੇਵਾਰੀ ਹਰਿੰਦਰ ਲਾਲੀ ਨੇ ਨਿਭਾਈ ਤੇ ਮਨਜੀਤ ਕਾਕਾ ਦੀ ਯਾਦ ਵਿੱਚ ਲੋਕ ਚੇਤਨਾ ਲਈ ਲਗਾਤਾਰ ਤਰਕਸ਼ੀਲ ਮੇਲੇ ਕਰਵਾਉਣ ਲਈ ਪਰਿਵਾਰ ਦਾ ਧੰਨਵਾਦ ਕੀਤਾ।

**ਰਿਪੋਰਟ : ਹਰਿੰਦਰ ਲਾਲੀ ਐਡਵੋਕੇਟ, ਸੁਨਾਮ**

**ਮਾਝਾ ਜ਼ੋਨ (ਇਕਾਈ ਅੰਮ੍ਰਿਤਸਰ) :** ਇਕਾਈ ਵੱਲੋਂ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੇ ਸ਼ਹੀਦੀ ਦਿਵਸ ਤੇ ਅੰਮ੍ਰਿਤਸਰ ਸ਼ਹਿਰ ਦੇ ਵੱਖ-ਵੱਖ ਸਥਾਨਾਂ ਲਾਲ ਗੇਟ, ਜਲ੍ਹਿਆਂਵਾਲਾ ਬਾਗ਼, ਰੇਲਵੇ ਸਟੇਸ਼ਨ ਤੇ ਬੱਸ ਸਟੈਂਡ ਤੇ ਨੁੱਕੜ ਪ੍ਰੋਗਰਾਮ ਕਰਕੇ ਸ਼ਹੀਦਾਂ ਦੀ ਸੋਚ ਨੂੰ ਪ੍ਰਚਾਰਿਆ। ਇਸ ਮੌਕੇ ਤੇ ਇਕਾਈ ਦੇ ਮੁਖੀ ਗੁਰਜਿੰਦਰ ਸਿੰਘ, ਅਮਰਜੀਤ ਬਾਈ ਤੇ ਸੂਬਾਈ ਮੀਡੀਆ ਮੁਖੀ ਸੁਮੀਤ ਸਿੰਘ ਨੇ ਇਕੱਤਰ ਹੋਏ ਲੋਕਾਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਅਜੋਕਾ ਰਾਜ ਪ੍ਰਬੰਧ ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਦੇ ਸੁਪਨਿਆਂ ਦਾ ਸਮਾਜ ਨਹੀਂ ਹੈ। ਇਸ ਲਈ ਉਹਨਾਂ ਦਾ ਵਾਰਸਾਂ ਦਾ ਫਰਜ਼ ਬਣਦਾ ਹੈ ਕਿ ਉਹ ਬਰਾਬਰੀ ਦਾ ਸਮਾਜ ਸਿਰਜਣ ਲਈ ਅੱਗੇ ਆਉਣ। ਤਰਕਸ਼ੀਲਾਂ ਵੱਲੋਂ ਵੱਖ-ਵੱਖ ਥਾਵਾਂ ਤੇ ਪੈਂਫ਼ਲਿਟ ਵੀ ਵੰਡੇ ਗਏ ਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ। ਹੋਰਨਾਂ ਤੋਂ ਇਲਾਵਾ ਧਰਮਿੰਦਰ ਚੋਗਾਵਾਂ, ਪ੍ਰੀਤ ਪੰਜਾਬੀ, ਚਮਨ, ਸੁਖਮੀਤ ਤੇ ਸੁਖਬੀਰ ਆਦਿ ਤਰਕਸ਼ੀਲ ਮੈਂਬਰਾਂ ਨੇ ਵੀ ਆਪਣਾ ਭਰਵਾਂ ਯੋਗਦਾਨ ਪਾਇਆ।

**ਰਿਪੋਰਟ : ਵਰਿੰਦਰ ਕੌਰ**

**ਜ਼ੋਨ ਲੁਧਿਆਣਾ :** ਲੁਧਿਆਣਾ ਇਕਾਈ ਵੱਲੋਂ ਗਦਰੀ ਬਾਬਾ ਗੁਰਮੁਖ਼ ਸਿੰਘ ਲਲਤੋਂ ਦੇ ਜਨਮ ਦਿਨ ਤੇ 20 ਜਨਵਰੀ ਨੂੰ ਪਿੰਡ ਲਲਤੋਂ ਖ਼ੁਰਦ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਹਰਚੰਦ ਸਿੰਘ ਤੇ ਮੋਹਨਜੀਤ ਥਰੀਕੇ ਨੇ ਜਾਦੂ ਦੇ ਦਿਲਚਸਪ ਟ੍ਰਿੱਕ ਵਿਖਾਉਂਦਿਆਂ ਸੁਸਾਇਟੀ ਦੇ ਉਦੇਸ਼ ਬਾਰੇ ਜਾਣਕਾਰੀ ਦਿੱਤੀ ਤੇ ਲੋਕਾਂ ਨੂੰ ਆਪਣੇ ਜੀਵਨ ਨੂੰ ਬਦਲਣ ਲਈ ਕਿਸਮਤ ਕਰਮਾਂ ਦੇ ਫ਼ਲਸਫ਼ੇ ਨੂੰ ਤਿਆਗਣ ਲਈ ਪ੍ਰੇਰਿਆ।

**ਸ਼ਿਮਲਾਪੁਰੀ ਦਾ ਪ੍ਰੋਗਰਾਮ :** 27 ਜਨਵਰੀ ਨੂੰ ਕਾਮਰੇਡ ਤੇਜਾ ਸਿੰਘ ਸੀਨੀਅਰ ਸੈਕੰਡਰੀ ਸਕੂਲ ਸ਼ਿਮਲਾਪੁਰੀ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜ਼ੋਨ ਪ੍ਰਧਾਨ ਹਰਭਜਨ ਸਿੰਘ ਨੇ ਵਿਸ਼ੇਸ਼ ਰੂਪ ਵਿੱਚ ਸ਼ਮੂਲੀਅਤ ਕੀਤੀ। ਆਪਣੀ ਤਕਰੀਰ ਦੌਰਾਨ ਉਹਨਾਂ ਆਖਿਆ ਕਿ ਅਜੋਕੇ ਵਿਗਿਆਨਕ ਯੁੱਗ ਵਿੱਚ ਤਰਕਸ਼ੀਲਤਾ ਨੂੰ ਅਪਨਾਉਣਾ ਸਮੇਂ ਦੀ ਲੋੜ ਹੈ ਕਿਉਂਕਿ ਅਖੌਤੀ ਸਾਧ, ਸਿਆਣੇ ਲੋਕਾਂ ਨੂੰ ਭਰਮ ਭੁਲੇਖਿਆਂ ਵਿੱਚ ਫਸਾ ਕੇ ਲੁੱਟ ਰਹੇ ਹਨ। ਪ੍ਰੋਗਰਾਮ ਦੌਰਾਨ ਮੋਹਨਜੀਤ ਤੇ ਹਰਚੰਦ ਨੇ ਜਾਦੂ ਦੇ ਖੇਲ ਵਿਖਾਉਂਦੇ ਹੋਏ ਉਹਨਾਂ ਪਿੱਛੇ ਕੰਮ ਕਰਦੀ ਕਲਾ ਨੂੰ ਦੱਸਿਆ। ਪ੍ਰੋਗਰਾਮ ਦੇ ਅੰਤ ਵਿੱਚ ਸਕੂਲ ਦੇ ਪ੍ਰਿੰਸੀਪਲ ਗੁਰਬਚਨ ਸਿੰਘ ਨੇ ਤਰਕਸ਼ੀਲਾਂ ਦਾ ਧੰਨਵਾਦ ਕਰਦਿਆਂ ਵਿਦਿਆਰਥੀਆਂ ਨੂੰ ਤਰਕਸ਼ੀਲ ਸਾਹਿਤ ਪੜ੍ਹਨ ਲਈ ਪ੍ਰੇਰਿਆ।

**ਰਿਪੋਰਟ : ਹਰਚੰਦ ਸਿੰਘ ਥਰੀਕੇ**

**ਜਰਗ ਦਾ ਮੇਲਾ :** 1 ਅਪ੍ਰੈਲ 2007 ਨੂੰ ਨੌਜਵਾਨ ਸੁਧਾਰ ਸਭਾ ਨਸਰਾਲੀ ਵੱਲੋਂ ਜਰਗ ਇਕਾਈ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਚੌਥਾ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਪੰਜਾਬੀ ਨਾਟਕ ਦੇ ਬਾਬਾ ਬੋਹੜ ਗੁਰਸ਼ਰਨ ਭਾਅਜੀ ਵਿਸ਼ੇਸ਼ ਰੂਪ ਵਿੱਚ ਸ਼ਾਮਲ ਹੋਏ। ਮੇਲੇ ਦੇ ਆਰੰਭ ਵਿੱਚ ਪਿੰਡ ਦੀਆਂ ਹੋਣਹਾਰ ਲੜਕੀਆਂ ਜਸ਼ਨਪ੍ਰੀਤ ਤੇ ਅਮਨਦੀਪ ਕੌਰ ਵੱਲੋਂ ਨਸ਼ਿਆਂ ਤੇ ਭਰੂਣ ਹੱਤਿਆ ਖ਼ਿਲਾਫ਼ ਆਪਣੇ ਵਿਚਾਰ ਪੇਸ਼ ਕੀਤੇ ਗਏ। ਤਰਕਸ਼ੀਲ ਮੈਂਬਰਾਂ ਮੋਹਨਜੀਤ ਤੇ ਹਰਚੰਦ ਥਰੀਕੇ ਨੇ ਜਾਦੂ ਦੇ ਖ਼ੇਲ ਵਿਖਾਏ, ਗੁਰਸ਼ਰਨ ਭਾਅ ਜੀ ਦੀ ਨਾਟਕ ਟੀਮ ਵੱਲੋਂ ਇਨਕਲਾਬੀ ਨਾਟਕ ਪੇਸ਼ ਕੀਤੇ ਗਏ। ਜਗਜੀਤ ਦਾਊਦਪੁਰ ਦੀ ਨਿਰਦੇਸ਼ਨਾ ਹੇਠ 'ਮੈਂ ਧਰਤੀ ਪੰਜਾਬ ਦੀ' ਕੋਰੀਓਗ੍ਰਾਫੀ ਪੇਸ਼ ਕੀਤੀ ਗਈ ਜਿਸ ਵਿੱਚ ਮਨਰੂਪ, ਸਿਕੰਦਰ, ਸੁਖਦੇਵ, ਗੁਰਜੰਟ, ਰਾਜਗੁਰੂ, ਭਰਪੂਰ, ਮਨਜੋਤ, ਹਰੀ ਜਰਗ, ਹਰਮੇਲ ਤੇ ਲਖਵੀਰ ਨੇ ਆਪੋ ਆਪਣੇ ਰੋਲ ਬਾਖ਼ੂਬੀ ਨਿਭਾਏ। ਸਿਕੰਦਰ ਟੌਸਾ ਨੇ ਤਰਕਸ਼ੀਲ ਵਿਚਾਰਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ। ਮੇਲੇ ਦੀ ਸਫ਼ਲਤਾ ਲਈ ਸੁਧਾਰ ਸਭਾ ਦੇ ਆਗੂਆਂ ਲੱਖਾ ਸਿੰਘ ਪ੍ਰਧਾਨ, ਪਰਮਦੀਪ ਸਿੰਘ, ਸਵਰਨਜੀਤ, ਸੁਰਿੰਦਰ, ਸੁਖਪਾਲ, ਸ਼ੈਟੀ, ਜਸਕਰਨ, ਗੁਰਪ੍ਰੀਤ ਗੈਰੀ ਤੇ ਗੁਰਜੰਟ ਨਸਰਾਲੀ ਨੇ ਭਰਵਾਂ ਸਹਿਯੋਗ ਦਿੱਤਾ।

**ਮੇਲਾ ਬਹਾਲੀ-ਖ਼ੁਰਦ :** ਇਕਾਈ ਜਰਗ ਵੱਲੋਂ ਗ੍ਰਾਮ ਪੰਚਾਇਤ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਨਾਟਕ ਖੇਡੇ ਗਏ। ਜਗਜੀਤ ਦਾਊਦਪੁਰ ਦੀ ਨਿਰਦੇਸ਼ਨਾ ਹੇਠ 'ਮੈਂ ਧਰਤੀ ਪੰਜਾਬ ਦੀ' ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਮੋਹਨਜੀਤ ਤੇ ਸਿਕੰਦਰ ਟੌਸਾ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ। ਮਨਜੋਤ ਟੌਸਾ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਪਿੰਡ ਦੇ ਸਰਪੰਚ ਵੱਲੋਂ ਮੇਲੇ ਦੀ ਸਫਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ ਗਿਆ।

**ਗੁਰਜੰਟ ਸਿੰਘ ਨਸਰਾਲੀ**

**ਪਟਿਆਲਾ ਜ਼ੋਨ (ਇਕਾਈ ਰਾਜਪੁਰਾ) :** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿੱਚ ਸਟੂਡੈਂਟ ਫ਼ੈਡਰੇਸ਼ਨ ਆਫ਼ ਇੰਡੀਆ ਦੇ ਸਹਿਯੋਗੀ ਬਣਕੇ ਰਾਜਪੁਰਾ ਟਾਊਨ ਵਿਖੇ ਪ੍ਰੋਗਰਾਮ ਕਰਵਾਏ ਗਏ ਜਿਸ ਵਿੱਚ ਨਾਟਕ ਤੇ ਹੋਰ ਅਗਾਂਹਵਧੂ ਪ੍ਰੋਗਰਾਮ ਪੇਸ਼ ਕੀਤੇ ਗਏ। ਪ੍ਰੋਗਰਾਮ ਵਿੱਚ ਹਰਦੀਪ ਸਿੰਘ ਤੇ ਫ਼ਕੀਰ ਚੰਦ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਚਾਨਣਾ ਪਾਉਂਦਿਆਂ ਤਰਕਸ਼ੀਲ ਸੋਚ ਅਪਨਾਉਣ ਲਈ ਆਖਿਆ। ਵਿਦਿਆਰਥੀ ਆਗੂਆਂ ਨੇ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਲੋਕਾਂ ਨੂੰ ਪ੍ਰੇਰਿਤ ਕੀਤਾ।

**ਰਿਪੋਰਟ : ਜੈਪਾਲ ਸਿੰਘ**

**ਬਠਿੰਡਾ ਜ਼ੋਨ :** ਇਕਾਈ ਬਠਿੰਡਾ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਸਰਵ ਉਪਕਾਰੀ ਸਭਾ ਤੇ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਪਿੰਡ ਫ਼ਰੀਦਕੋਟ ਕੋਟਲੀ ਵਿਖੇ 'ਯਾਦ ਕਰੋ ਕੁਰਬਾਨੀ' ਨਾਂ ਦਾ ਨਾਟਕ ਮੇਲਾ ਕਰਵਾਇਆ ਗਿਆ ਜਿਸ ਦੀ ਪ੍ਰਧਾਨਗੀ ਬਲਾਕ ਪ੍ਰਾਇਮਰੀ ਸਿੱਖਿਆ ਅਫ਼ਸਰ ਬਲਵੀਰ ਸਿੰਘ, ਹਰੀ ਸਿੰਘ ਤਰਕ ਪ੍ਰਧਾਨ ਜਮਹੂਰੀ ਅਧਿਕਾਰ ਸਭਾ ਤੇ ਅਵਤਾਰ ਗਿੱਲ ਪ੍ਰਧਾਨ ਤਰਕਸ਼ੀਲ ਸੁਸਾਇਟੀ ਕੈਨੇਡਾ ਨੇ ਕੀਤੀ। ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਦਾ ਲਿਖਿਆ ਨਾਟਕ 'ਮੈਂ ਫਿਰ ਆਵਾਂਗਾ' ਭਾਵਪੂਰਤ ਅੰਦਾਜ਼ ਵਿੱਚ ਖੇਡਿਆ ਗਿਆ ਜਿਸ ਨੂੰ ਦਰਸ਼ਕਾਂ ਨੇ ਬਹੁਤ ਪਸੰਦ ਕੀਤਾ। ਪ੍ਰੋਗਰਾਮ ਦੌਰਾਨ ਰਾਮ ਸਿੰਘ ਨਿਰਮਾਣ, ਕੁਲਵੰਤ ਸਿੰਘ ਤੇ ਤਰਸੇਮ ਡੱਬਵਾਲੀ ਨੇ ਜਾਦੂ ਦੇ ਟ੍ਰਿੱਕ ਵਿਖਾਉਂਦੇ ਹੋਏ ਤਰਕਸ਼ੀਲ ਸੁਸਾਇਟੀ ਦੀ ਸਮਝ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਪ੍ਰੋਗਰਾਮ ਵਿੱਚ ਇਕੱਤਰ ਹੋਏ ਲੋਕਾਂ ਨੂੰ ਸੂਬਾ ਜਥੇਬੰਦਕ ਮੁਖੀ ਭੂਰਾ ਸਿੰਘ ਮਹਿਮਾ ਸਰਜਾ, ਹਰੀ ਸਿੰਘ ਤਰਕ ਤੇ ਅਵਤਾਰ ਗਿੱਲ ਕੈਨੇਡਾ ਨੇ ਸੰਬੋਧਨ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। ਮੇਲੇ ਦੀ ਸਫ਼ਲਤਾ ਲਈ ਬੁੱਧ ਸਿੰਘ ਤੇ ਹੋਰ ਨੌਜਵਾਨਾਂ ਨੇ ਭਰਵਾਂ ਯੋਗਦਾਨ ਪਾਇਆ। ਪਿੰਡ ਵਿੱਚ ਸਥਾਪਿਤ ਕੀਤੀ ਗਈ ਲਾਇਬਰੇਰੀ ਦਾ ਉਦਘਾਟਨ ਹਰੀ ਸਿੰਘ ਤਰਕ ਨੇ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਬਲਦੇਵ ਸਿੰਘ ਬਠਿੰਡਾ ਨੇ ਬਾਖ਼ੂਬੀ ਨਿਭਾਈ। ਸਰਵ ਉਪਕਾਰੀ ਸਭਾ ਦੇ ਸਕੱਤਰ ਰਛਪਾਲ ਸਿੰਘ ਨੇ ਹਰ ਪੱਖੋਂ ਪੂਰਨ ਸਹਿਯੋਗ ਦਿੱਤਾ।

**ਰਿਪੋਰਟ : ਹਾਕਮ ਸਿੰਘ, ਬਠਿੰਡਾ।**

---

*ਸਫ਼ਾ 34 ਦੀ ਬਾਕੀ*

ਗੰਭੀਰ ਬਹਿਸ ਦੌਰਾਨ ਡੈਲੀਗੇਟਾਂ ਨੇ ਪੇਸ਼ ਕੀਤੇ ਗਏ ਤੱਥਾਂ ਨਾਲ ਸਹਿਮਤੀ ਪ੍ਰਗਟਾਈ। ਡੈਲੀਗੇਟਾਂ ਨੇ ਇਸ ਵਿਚਾਰਧਾਰਾ ਦੇ ਪ੍ਰਸਾਰ ਲਈ ਆਪਣੇ ਵੱਲੋਂ ਸੁਝਾਅ ਵੀ ਰੱਖੇ। ਪਰਚੇ ਤੇ ਹੋਏ ਬਹਿਸ ਦਾ ਜਵਾਬ ਹੇਮ ਰਾਜ ਸਟੈਨੋ ਨੇ ਦਿੱਤਾ। ਇਜਲਾਸ ਦੇ ਆਖ਼ਰੀ ਸ਼ੈਸ਼ਨ ਵਿੱਚ ਸੰਵਿਧਾਨ ਤੇ ਐਲਾਨਨਾਮੇ ਵਿੱਚ ਕੁਝ ਸੋਧਾਂ ਪੇਸ਼ ਕੀਤੀਆਂ ਗਈਆਂ ਜਿਨ੍ਹਾਂ ਨੂੰ ਸਰਵਸੰਮਤੀ ਨਾਲ ਇਜਲਾਸ ਵੱਲੋਂ ਪਾਸ ਕੀਤਾ ਗਿਆ। ਪ੍ਰਕਾਸ਼ਨ ਵਿਭਾਗ ਦਾ ਨਾਂ ਬਦਲ ਕੇ ਸਾਹਿਤ ਵਿਭਾਗ ਰੱਖਿਆ ਗਿਆ ਤੇ ਕਾਨੂੰਨ ਵਿਭਾਗ ਨਾਂ ਦਾ ਇੱਕ ਨਵਾਂ ਵਿਭਾਗ ਵੀ ਬਣਾਇਆ ਗਿਆ। ਜ਼ੋਨ ਪੱਧਰ ਤੇ ਮੈਗਜ਼ੀਨ ਵੰਡ ਤੇ ਪ੍ਰਕਾਸ਼ਨ ਵਿਭਾਗ ਖ਼ਤਮ ਕਰਕੇ ਉਸ ਦੀ ਥਾਂ ਸੱਭਿਆਚਾਰਕ ਵਿਭਾਗ ਬਣਾਇਆ ਗਿਆ। ਮੈਗਜ਼ੀਨ ਵੰਡ ਦੀ ਜ਼ਿੰਮੇਵਾਰੀ ਵਿੱਤ ਵਿਭਾਗ ਨੂੰ ਸੌਂਪੀ ਗਈ। ਇਸ ਆਖ਼ਰੀ ਸ਼ੈਸ਼ਨ ਵਿੱਚ ਨਵੇਂ ਸ਼ੈਸ਼ਨ 2007-09 ਲਈ ਨਵੀਂ ਸੂਬਾ ਕਾਰਜਕਾਰਨੀ ਦੀ ਚੋਣ ਸਰਵਸੰਮਤੀ ਨਾਲ ਕੀਤੀ ਗਈ ਜਿਸ ਵਿੱਚ ਰਾਜਿੰਦਰ ਭਦੌੜ ਨੂੰ ਸੂਬਾ ਜਥੇਬੰਦਕ ਮੁਖੀ, ਹੇਮ ਰਾਜ ਸਟੈਨੋ ਨੂੰ ਵਿੱਤ ਵਿਭਾਗ, ਭੂਰਾ ਸਿੰਘ ਨੂੰ ਸਾਹਿਤ ਵਿਭਾਗ, ਸੁਖਦੇਵ ਫ਼ਗਵਾੜਾ ਨੂੰ ਸੱਭਿਆਚਾਰਕ, ਅਵਤਾਰ ਗੋਂਦਾਰਾ ਨੂੰ ਮੈਗਜ਼ੀਨ, ਹਰਿੰਦਰ ਲਾਲੀ ਨੂੰ ਕਾਨੂੰਨ, ਚੰਨਣ ਵਾਂਦਰ ਨੂੰ ਮਨੋਰੋਗ ਮਸ਼ਵਰਾ, ਬਲਵੀਰ ਚੰਦ ਲੌਂਗੋਵਾਲ ਨੂੰ ਮੀਡੀਆ, ਬਲਵਿੰਦਰ ਬਰਨਾਲਾ ਨੂੰ ਕੌਮਾਂਤਰੀ ਤਾਲਮੇਲ ਤੇ ਸੁਖਵਿੰਦਰ ਬਾਗ਼ਪੁਰ ਨੂੰ ਪ੍ਰਿੰਟਿੰਗ ਵਿਭਾਗ ਦੇ ਮੁਖ਼ੀ ਚੁਣਿਆ ਗਿਆ। ਸਾਰੀ ਰਾਤ ਚੱਲੇ ਇਸ ਡੈਲੀਗੇਟ ਇਜਲਾਸ ਵਿੱਚ ਰਾਜ ਭਰ ਤੋਂ ਆਏ ਤਰਕਸ਼ੀਲ ਡੈਲੀਗੇਟਾਂ ਨੇ ਸੁਸਾਇਟੀ ਦੇ ਕੰਮ ਕਾਰ ਨੂੰ ਹੋਰ ਪ੍ਰਭਾਵਸ਼ਾਲੀ ਬਣਾਉਣ ਲਈ ਆਪਣੇ ਸੁਝਾਅ ਨੋਟ ਕਰਵਾਏ ਤੇ ਦਿਨ ਚੜ੍ਹਦੇ ਨੂੰ ਸਮਾਜ 'ਚੋਂ ਅੰਧ ਵਿਸ਼ਵਾਸਾਂ ਤੇ ਫ਼ਿਰਕਾਪ੍ਰਸਤੀ ਦੇ ਖ਼ਾਤਮੇ ਲਈ ਕੀਤੇ ਗਏ ਅਹਿਦ ਨਾਲ ਇਹ ਇਜਲਾਸ ਸਫ਼ਲਤਾ ਪੂਰਵਕ ਸੰਪਨ ਹੋਇਆ।

---

*ਮਿੰਨੀ ਕਹਾਣੀ*

## ਸ਼ਰਧਾ ਦਾ ਸੱਚ

ਬਲਬੀਰ ਪਰਵਾਨਾ

ਪਿੰਡੋਂ ਬਾਹਰ ਵਾਰ ਸਮਾਧ ਵਾਲੇ ਡੇਰੇ ਤੇ ਸਵੇਰ ਤੋਂ ਹੀ ਗਹਿਮਾ-ਗਹਿਮੀ ਸੀ, ਮੇਲੇ ਵਰਗੀ ਰੌਣਕ। ਇੱਕ ਪਾਸੇ ਦੀਵਾਨ ਲੱਗਿਆ ਹੋਇਆ ਸੀ। ਰਾਗੀ ਢਾਡੀ ਗਾ ਰਹੇ ਸਨ, ਸ਼ਰਬਤ ਪਿਲਾਇਆ ਜਾ ਰਿਹਾ ਸੀ ਤੇ ਲੰਗਰ ਤਿਆਰ ਹੋ ਰਿਹਾ ਸੀ।

ਸੁੱਖੇ ਹੋਰੀਂ ਸਵੇਰ ਤੋਂ ਹੀ ਪ੍ਰਬੰਧਾਂ ਵਿੱਚ ਜੁਟੇ ਹੋਏ ਸਨ। ਚਾਨਣੀਆਂ-ਕਨਾਤਾਂ ਠੀਕ ਕਰਦੇ, ਦੀਵਾਨ 'ਚ ਬੈਠੀਆਂ ਸੰਗਤਾਂ ਨੂੰ ਪਾਣੀ ਪਿਲਾਉਂਦੇ, ਰੌਲਾ ਪਾਉਂਦੇ ਨਿਆਣਿਆਂ ਨੂੰ ਚੁੱਪ ਕਰਾਉਂਦੇ ਤੇ ਲੰਗਰ ਲਈ ਸਮਾਨ ਫੜਾਉਂਦੇ। ਲੌਢੇ ਕੁ ਵੇਲੇ ਉਹ ਵਾਪਸ ਮੁੜਨ ਲਈ ਜੁੱਤੀਆਂ ਪਾਉਣ ਲੱਗੇ।

"ਸੁੱਖਿਆ, ਕੀ ਗੱਲ, ਤੁਸੀਂ ਜੁੱਤੀਆਂ ਪਾਉਣ ਲੱਗ ਪਏ...ਅਜੇ ਤਾਂ ਲੰਗਰ ਵਰਤਾਉਣਾ ਐ। ਜਿੱਥੇ ਤੁਸੀਂ ਸਵੇਰ ਦੇ ਲੱਗੇ ਹੋਏ ਸੀ, ਥੋੜ੍ਹਾ ਹੋਰ ਠਹਿਰ ਜਾਓ।" ਡੇਰੇ ਦਾ ਇੱਕ ਚੇਲਾ ਅਹੁਲ ਕੇ ਆਇਆ।

"ਰਤਾ ਘਰ ਫੇਰਾ ਮਾਰ ਆਈਏ ਬਾਬਾ ਜੀ, ਬੱਸ ਦਸਾਂ ਮਿੰਟਾਂ 'ਚ...।" ਕਹਿ ਖਹਿੜਾ ਛੁਡਾ ਉਹ ਬਾਹਰ ਨਿਕਲੇ। ਉਹਨਾਂ ਤੋਂ ਕੁਝ ਹੀ ਅੱਗੇ ਰਾਹ ਤੇ ਕਮਲੀ ਹੋਰੀਂ ਤੁਰੀਆਂ ਜਾਂਦੀਆਂ ਸਨ। ਉਹਨਾਂ ਦੋ ਪੈਰ ਕਾਹਲੇ-ਕਾਹਲੇ ਮਾਰੇ ਤੇ ਨਾਲ ਜਾ ਰਲੇ।

"ਤੁਸੀਂ ਵੀ ਆ ਗਏ...?"

"ਜਦੋਂ ਤੁਸੀਂ ਵੀ ਆ ਗਈਆਂ, ਅਸੀਂ ਉੱਥੇ ਕੀ ਲੈਣਾ ਸੀ...।"

ਉਹਨਾਂ ਨਾਲ ਉਹ ਵੀ ਹੱਸ ਪਈਆਂ।

---

### ਸ਼ੋਕ ਮਤੇ

* ਅਸੀਂ ਵੈਦ ਦਰਸ਼ਨ ਕੁਮਾਰ ਬਰੇਟਾ ਦੇ ਬੇਵਕਤ ਸਦੀਵੀ ਵਿਛੋੜੇ ਅਤੇ ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੇ ਮਾਤਾ ਜੀ ਸ਼੍ਰੀਮਤੀ ਈਸ਼ਰੋ ਦੇਵੀ ਦੇ ਵਿਛੜ ਜਾਣ ਤੇ ਦੁੱਖ ਪ੍ਰਗਟ ਕਰਦੇ ਹੋਏ ਪਰਿਵਾਰਾਂ ਦੇ ਗ਼ਮ ਸ਼ਰੀਕ ਹਾਂ।

.....ਅਦਾਰਾ ਤਰਕਸ਼ੀਲ।



# ਭਵਿੱਖ ਬਾਣੀਆਂ ਦਾ ਝੂਠ

ਬੂਟਾ ਸਿੰਘ ਵਾਕਿਫ਼

ਬੀਤੀ 4 ਮਾਰਚ ਨੂੰ ਸਵੇਰੇ 3-30 ਦੇ ਕਰੀਬ ਲੱਗੇ ਚੰਦ ਗ੍ਰਹਿਣ ਦਾ ਮਨਮੋਹਕ ਦ੍ਰਿਸ਼ ਦੁਨੀਆਂ ਦੇ ਕਰੀਬ ਹਰ ਦੇਸ਼ ਅੰਦਰ ਵੇਖਣ ਨੂੰ ਮਿਲਿਆ। ਇਸ ਗ੍ਰਹਿਣ ਦਾ ਦੁਨੀਆਂ ਦੇ ਵਿਕਸਿਤ ਦੇਸ਼ਾਂ ਦੇ ਲੋਕਾਂ ਨੇ ਜਿੱਥੇ ਖ਼ੂਬ ਅਨੰਦ ਮਾਣਿਆ ਅਤੇ ਦੁਨੀਆਂ ਭਰ ਦੇ ਵਿਗਿਆਨੀ ਆਪਣੇ ਅਤਿ-ਆਧੁਨਿਕ ਸਾਜ਼ੋ-ਸਮਾਨ ਦੀ ਸਹਾਇਤਾ ਨਾਲ ਗ੍ਰਹਿਣ ਨਾਲ ਸਬੰਧਤ ਖੋਜ-ਕਾਰਜ਼ਾਂ ਵਿੱਚ ਜੁਟੇ ਰਹੇ। ਉੱਥੇ ਮੀਡੀਆ ਨੇ ਭਾਰਤੀ ਲੋਕਾਂ ਦੇ ਮਨਾਂ ਅੰਦਰ ਇਸ ਗ੍ਰਹਿਣ ਨੂੰ ਲੈ ਕੇ ਅੰਧ-ਵਿਸ਼ਵਾਸਾਂ ਨੂੰ ਫੈਲਾਉਣ ਦੀ ਸਨਸਨੀ ਪੈਦਾ ਕਰੀ ਰੱਖੀ।

3 ਮਾਰਚ ਦੀ ਸ਼ਾਮ ਨੂੰ ਬਹੁਤੇ ਚੈਨਲਾਂ ਵੱਲੋਂ ਚੰਦ-ਗ੍ਰਹਿਣ ਸਬੰਧੀ ਜੋ ਸਨਸਨੀ ਖੇਜ ਰਿਪੋਟਾ ਪੇਸ਼ ਕੀਤੀਆਂ ਗਈਆ, ਉਹਨਾਂ ਨੇ ਲੋਕ ਮਨਾਂ 'ਚ ਕੇਵਲ ਅੰਧ-ਵਿਸ਼ਵਾਸ ਪੈਦਾ ਕੀਤਾ। ਇੱਕ ਨਿੱਜੀ ਟੀ.ਵੀ. ਚੈਨਲ 'ਤੇ ਇੱਕ ਜੋਤਿਸ਼ ਚੰਦ ਗ੍ਰਹਿਣ ਨੂੰ ਲੈ ਕੇ ਲੋਕਾਂ ਦੇ ਰਾਸ਼ੀਫਲ ਦੱਸ ਰਿਹਾ ਸੀ। ਜਦ ਕਿ ਇੱਕ ਹੋਰ ਨਿੱਜੀ ਟੀ.ਵੀ. ਚੈਨਲ 'ਤੇ ਜੋਤਿਸ਼ ਸੰਸਥਾਨ ਦਿੱਲੀ ਦੇ ਇੱਕ ਪ੍ਰਸਿੱਧ ਜੋਤਿਸ਼ੀ ਕੇ.ਐਨ. ਰਾਉ ਚੰਦ ਗ੍ਰਹਿਣ ਸਬੰਧੀ ਮਹਿਜ ਤੁੱਕੇ ਬਾਜ਼ੀ ਵਾਲੀ ਭਵਿੱਖਬਾਣੀ ਕਰ ਰਿਹਾ ਸੀ। ਜਿਸ ਨੂੰ ਦੇਖ-ਸੁਣ ਕੇ ਹੈਰਾਨੀ ਹੋ ਰਹੀ ਸੀ ਕਿ ਐਜਕੇ ਤੇ ਤਰਕਸ਼ੀਲਤਾ ਦੇ ਯੁੱਗ ਵਿੱਚ ਵੀ ਅਜਿਹੇ ਜੋਤਿਸ਼ੀਆਂ ਵੱਲੋਂ ਲੋਕਾਂ ਨੂੰ ਬੁੱਧੂ ਬਣਾ ਕੇ ਕਿਵੇਂ ਆਪਣਾ ਮੱਕੜ ਜਾਲ ਵਛਾਇਆ ਜਾ ਰਿਹਾ ਹੈ। ਜਦ ਕਿ ਟੀ.ਵੀ. ਚੈਨਲ ਸਿਰਫ ਚੈਨਲ ਦੀ ਹਰਮਨ ਪਿਆਰਤਾ ਵਧਾਉਣ ਹਿੱਤ ਅਸਲੀਅਤ ਤੋਂ ਕੋਹਾਂ ਦੂਰ ਰਹਿ ਕੇ ਅਜਿਹੇ ਪ੍ਰੋਗਰਾਮ ਲੋਕਾਂ ਅੱਗੇ ਪਰੋਸ ਰਹੇ ਹਨ।

ਉਕਤ ਜੋਤਸ਼ੀ ਵੱਲੋਂ ਚੰਦ-ਗ੍ਰਹਿਣ ਨੂੰ ਲੈ ਕੇ ਕੀਤੀ ਭਵਿੱਖ ਬਾਣੀ ਅਨੁਸਾਰ 8 ਮਾਰਚ ਨੂੰ ਧਰਤੀ ਤੇ ਭੂਚਾਲ ਦੀ ਸੰਭਾਵਨਾ ਪ੍ਰਗਟ ਕੀਤੀ ਗਈ, 16 ਮਾਰਚ ਤੋਂ ਬਾਅਦ ਦਿੱਲੀ ਅੰਦਰ ਕਈ ਵੱਡੇ ਪਰਿਵਰਤਨ ਹੋਣ, ਹਿੰਸਾ ਹੋਣ, ਭੂਚਾਲ ਆਉਣ, ਦਿੱਲੀ ਦੀ ਕੇਂਦਰੀ 'ਤੇ ਰਾਜ ਸਰਕਾਰ ਨੂੰ ਖਤਰੇ ਦਾ ਸਾਹਮਣਾ ਕਰਨ, ਦੇਸ਼ ਅੰਦਰ ਰਾਜਨੀਤਿਕ ਪਰਿਵਰਤਨ ਆਉਣ, ਦੇਸ਼ ਅੰਦਰ ਮਹਿੰਗਾਈ ਵਧਣ, ਸਟਾਕ ਐਕਸਚੇਂਜ (ਸ਼ੇਅਰ-ਮਾਰਕਿਟ) 'ਤੇ ਮਾੜਾ ਪ੍ਰਭਾਵ ਪੈਣ ਤੇ ਨਵੇ ਸਿਆਸੀ ਸਮੀਕਰਨ ਸਬੰਧੀ ਲੰਬੀ-ਚੌੜੀ ਭਵਿੱਖਬਾਣੀ ਕੀਤੀ ਗਈ।

ਦੁਨੀਆਂ ਉੱਤੇ ਚੰਦ-ਗ੍ਰਹਿਣ ਦੇ ਪ੍ਰਭਾਵ ਪੈਣ ਸਬੰਧੀ ਉਕਤ ਜੋਤਿਸ਼ੀ ਦਾ ਕਹਿਣਾ ਸੀ ਕਿ ਇਸ ਗ੍ਰਹਿਣ ਦੇ ਸ਼੍ਰੀ ਲੰਕਾ ਅਤੇ ਬੰਗਲਾਦੇਸ਼ 'ਤੇ ਮਾੜਾ ਪ੍ਰਭਾਵ ਪੈਣਗੇ, ਪਾਕਿਸਤਾਨ ਉੱਤੇ ਤਾਲਿਬਾਨ ਹਮਲਾ ਕਰ ਸਕਦਾ ਹੈ। ਅਮਰੀਕਾ, ਈਰਾਨ ਉੱਤੇ ਅਟੈਕ ਕਰ ਸਕਦਾ ਹੈ। 5-6 ਮਹੀਨੇ ਤੱਕ ਇਜਰਾਈਲ ਵੀ ਈਰਾਨ 'ਤੇ ਹਮਲਾ ਕਰੇਗਾ। ਵਰਲਡ ਕ੍ਰਿਕਟ ਕੱਪ ਦੇ ਸਬੰਧ ਵਿੱਚ ਉਸਦਾ ਕਹਿਣਾ ਸੀ ਕਿ ਸਹਿਵਾਗ ਸਮੇਤ ਬਹੁਤੇ ਭਾਰਤੀ ਖਿਡਾਰੀ ਚੰਗਾ ਪਰਦਰਸ਼ਨ ਕਰਨਗੇ। ਜਦ ਕਿ ਕ੍ਰਿਕਟ ਕੱਪ ਦੌਰਾਨ ਭਾਰਤੀ ਟੀਮ ਦੀ ਜਿੱਤ ਹਾਰ ਸਬੰਧੀ ਪੁੱਛੇ ਪ੍ਰਸ਼ਨ ਦੇ ਜੁਆਬ ਵਿੱਚ ਉਸਨੇ ਕੋਈ ਭਵਿੱਖ ਬਾਣੀ ਕਰਨ ਤੋਂ ਇਨਕਾਰ ਕਰ ਦਿੱਤਾ। ਅਖੀਰ ਵਿੱਚ ਇਸ ਜੋਤਿਸ਼ੀ ਨੇ ਮਨੁੱਖ 'ਤੇ ਗ੍ਰਹਿਣ ਦੇ ਚੰਗੇ-ਮਾੜੇ ਨੂੰ ਦੂਰ ਖਤਮ ਕਰਨ ਲਈ ਅਨੇਕਾਂ ਮੰਤਰਾਂ ਦਾ ਜਾਪ ਕਰਨ ਦੀ ਸਲਾਹ ਵੀ ਦਿੱਤੀ।

ਇਸ ਸਬੰਧ ਵਿੱਚ ਸਭ ਤੋਂ ਪਹਿਲੀ ਅਤੇ ਵੱਡੀ ਅਫਸੋਸ ਨਾਲ ਗੱਲ ਇਹ ਹੈ ਕਿ ਜਿਸ ਇਲੈਕਟ੍ਰਾਨਿਕ ਮੀਡੀਏ ਦੀ ਖੋਜ ਵਿਗਿਆਨੀਆਂ ਦੇ ਬੇ-ਅਥਾਹ ਪੈਸਾ ਅਤੇ ਕੀਮਤੀ ਸਮਾਂ ਲਗਾ ਕੇ ਕੀਤੀ ਉਸੇ ਮੀਡੀਆ ਦੀ ਵਰਤੋਂ ਵਿਗਿਆਨ ਨੂੰ ਅੱਖੋਂ ਪਰੋਖੇ ਕਰਕੇ ਅੰਧ-ਵਿਸ਼ਵਾਸਾਂ ਨੂੰ ਫੈਲਾਉਣ ਲਈ ਕੀਤੀ ਜਾ ਰਹੀ ਹੈ। ਦੂਸਰੇ ਪਾਸੇ ਜੇਕਰ ਉਕਤ ਜੋਤਿਸ਼ੀ ਦੀ ਬਵਿੱਖ ਬਾਣੀ ਦਾ ਤਰਕ-ਵਿਸ਼ਲੇਸ਼ਣ ਕੀਤਾ ਜਾਵੇ ਤਾਂ ਮੁੱਢਲੀ ਗੱਲ ਤਾਂ ਇਹ ਉੱਭਰਦੀ ਹੈ ਕਿ ਕੁਦਰਤੀ ਵਰਤਾਰੇ ਗ੍ਰਹਿਣ ਆਦਿ-ਜੁਗਾਦਿ ਤੋਂ ਲੱਗਦੇ ਆ ਰਹੇ ਹਨ ਤੇ ਸ੍ਰਿਸ਼ਟੀ ਤੇ ਅੰਤ ਤੱਕ ਲੱਗਦੇ ਰਹਿਣਗੇ। ਜੇਕਰ ਇਸ ਵਰਤਾਰੇ ਦਾ ਪਸ਼ੂਆਂ, ਪੰਛੀਆਂ, ਸਮੁੰਦਰੀ ਜੀਵਾਂ, ਬਨਸਪਤੀ, ਦਰਿਆਵਾਂ, ਪਰਬਤਾਂ, ਝੀਲਾਂ, ਉੱਪਰ ਕੋਈ ਚੰਗਾ ਮਾੜਾ ਪ੍ਰਭਾਵ ਨਹੀਂ ਪੈਂਦਾ। ਸਿਰਫ ਮਨੁੱਖ ਜਾਂ ਉਸਦੇ ਕੀਤੇ ਕਾਰਜਾਂ ਉੱਪਰ ਗ੍ਰਹਿਣ ਦਾ ਚੰਗਾ-ਮਾੜਾ ਪ੍ਰਭਾਵ ਕਿਉਂ ਪਵੇਗਾ। ਉਕਤ ਜੋਤਿਸ਼ੀ ਦੀ 8 ਮਾਰਚ ਨੂੰ ਅਤੇ 16 ਮਾਰਚ ਉਪਰੰਤ ਦਿੱਲੀ ਭੂਚਾਲ ਆਉਣ ਦੀ ਭਵਿੱਖ ਬਾਣੀ ਸਪੱਸ਼ਟ ਰੂਪ ਵਿੱਚ ਝੂਠੀ ਸਿੱਧ ਹੋ ਚੁੱਕੀ ਹੈ। ਇਨ੍ਹੀ ਦਿਨੀ ਉੱਥੇ ਕੋਈ ਅਹਿਮ ਭੂਚਾਲ ਨਹੀਂ ਆਇਆ ਮਾਮੂਲੀ ਭੂਚਾਲ ਅਕਸਰ ਹੀ ਧਰਤੀ ਦੇ ਕਿਸੇ ਨਾ ਕਿਸੇ ਭਾਗ ਵਿੱਚ ਕਿਰਿਆਸ਼ੀਲ ਰਹਿੰਦੇ ਹਨ ਜਿਨਾਂ ਦਾ ਮਨੁੱਖ ਨੂੰ ਪਤਾ ਵੀ ਨਹੀਂ ਲੱਗਦਾ। ਜਿੱਥੋਂ ਤੱਕ ਰਾਜਨੀਤੀ ਦੀ ਗੱਲ ਹੈ ਪੰਜਾਬ, ਹਰਿਆਣਾ ਅਤੇ ਉਤਰਾਂਚਲ ਵਿੱਚ ਜੇਕਰ ਸਿਆਸੀ ਸਮੀਕਰਨ ਬਦਲ ਚੁੱਕੇ ਹਨ ਤਾਂ ਇਸ ਦਾ ਪ੍ਰਭਾਵ ਦੇਸ਼ ਦੀ ਬਾਕੀ ਰਾਜਨੀਤੀ ਤੇ ਵੀ ਪੈਂਦਾ ਹੈ। ਕੋਈ ਵੀ ਸਰਕਾਰ ਵਧੇਰੇ ਸਮਾਂ ਲੋਕਾਂ ਦੀਆਂ ਆਸਾਂ ਉਮੀਦਾਂ 'ਤੇ ਖਰੀ ਨਹੀਂ ਉੱਤਰ ਸਕਦੀ।

ਇਹ ਗੱਲ ਵੀ ਭਵਿੱਖ ਬਾਣੀ ਸਬੰਧ ਨਹੀਂ ਰੱਖਦੀ। ਭਾਰਤੀ ਕ੍ਰਿਕਟ ਟੀਮ ਦਾ ਪ੍ਰਦਰਸ਼ਨ ਕੁਲ ਦੁਨੀਆਂ ਵੇਖ ਚੁੱਕੀ ਹੈ। ਪਰ ਸੋਚਣ ਵਾਲੀ ਗੱਲ ਹੈ ਕਿ ਇਹ ਜੋਤਿਸ਼ੀ ਹਰ ਖੇਤਰ ਦੀ ਭਵਿੱਖ ਬਾਣੀ ਕਰ ਰਿਹਾ ਸੀ ਤਾਂ ਉਸ ਨੇ ਟੀਮ ਦੀ ਜਿੱਤ-ਹਾਰ ਦੀ ਭਵਿੱਖ ਬਾਣੀ ਤੋਂ ਕੰਨ੍ਹੀ ਕਿਉਂ ਕਤਰਾਈ? ਇਸੇ ਤਰ੍ਹਾਂ ਹੀ ਮਾਰਚ ਮਹੀਨੇ ਲੱਗੇ ਸੂਰਜ ਗ੍ਰਹਿਣ ਨੂੰ ਲੈ ਵੀ ਜੋਤਿਸ਼ੀਆਂ ਵੱਲੋਂ ਅਨੇਕਾਂ ਭਵਿੱਖ ਬਾਣੀਆਂ ਕੀਤੀਆਂ ਗਈਆਂ। ਜਿਨ੍ਹਾਂ 'ਚ ਬਹੁਤੀਆਂ ਝੂਠ ਸਿੱਧ ਹੋ ਚੁੱਕੀਆਂ 'ਤੇ ਬਾਕੀ ਵੀ ਆਉਂਦੇ ਸਮੇਂ ਵਿੱਚ ਝੂਠ ਸਾਬਿਤ ਹੋਣਗੀਆਂ।

ਪੰਜਾਬ ਵਿਧਾਨ ਸਭਾ ਚੋਣਾਂ ਤੋਂ ਪਹਿਲਾਂ ਵੀ ਇੱਕ ਜੋਤਿਸ਼ੀ ਵੱਲੋਂ ਅਖਬਾਰਾਂ ਇਸ਼ਤਿਹਾਰਬਾਜ਼ੀ ਰਾਹੀਂ ਜੋਤਿਸ਼ ਪੁਣੇ ਨੂੰ ਫੈਲਾਉਣ ਹਿੱਤ ਇਹ ਭਵਿੱਖ ਬਾਣੀ ਕੀਤੀ ਗਈ ਸੀ ਕਿ ਪੰਜਾਬ ਅੰਦਰ ਚੋਣਾਂ ਉਪਰੰਤ ਭਾਰੀ ਬਹੁਮਤ ਨਾਲ ਮੁੜ ਕਾਗਰਸ ਸਰਕਾਰ ਬਣੇਗੀ ਅਤੇ ਕੈਪਟਨ ਅਮਰਿੰਦਰ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣਨਗੇ, ਪਰੰਤੂ ਚੋਣ ਨਤੀਜੇ ਆਉਣ 'ਤੇ ਹੀ ਉਸਦੀ ਭਵਿੱਖਬਾਣੀ ਦਮ ਤੋੜ ਗਈ। ਸਾਨੂੰ ਅਜਿਹੀਆਂ ਅਫਵਾਹਾਂ 'ਤੇ ਭਵਿੱਖਬਾਣੀਆਂ ਦਾ ਖੰਡਨ ਕਰਨਾ ਚਾਹੀਦਾ ਹੈ।

# ਤੁਹਾਡੇ ਹੁੰਗਾਰੇ

ਮਾਰਚ-ਅਪ੍ਰੈਲ 2007 ਦਾ ਤਰਕਸ਼ੀਲ ਮੈਗਜ਼ੀਨ ਹਮੇਸ਼ਾ ਦੀ ਤਰ੍ਹਾਂ ਜਾਣਕਾਰੀ ਭਰਪੂਰ ਤੇ ਦਿਲਚਸਪ ਸੀ। ਖ਼ਾਸ ਕਰਕੇ ਮੁੱਖ ਪੰਨੇ ਤੇ ਸੰਤਾਂ ਦੇ ਕੌਤਕ ਨਾਮੀ ਕਾਰਟੂਨ ਕਾਫ਼ੀ ਦਿਲ ਖਿੱਚਵਾਂ ਸੀ। ਚਮਤਕਾਰ ਤੇ ਵਿਗਿਆਨਕ ਸੋਚ, ਭਵਿੱਖ ਮੁਖੀ ਬਣੀਏ ਆਦਿ ਗਿਆਨਵਰਧਕ ਰਚਨਾਵਾਂ ਸਨ। ਕਹਾਣੀ ਕਹਾਣੀ 'ਦਾਦੀ ਮਾਂ-ਨਾਨੀ ਮਾਂ' ਬਹੁਤ ਵਧੀਆ ਲੱਗੀ। ਡਾ.ਦੀਪਤੀ ਦਾ ਲੇਖ਼ ਨਵੇਂ ਪਹਿਲੂਆਂ ਤੇ ਰੋਸ਼ਨੀ ਪਾਉਂਦਾ ਸੀ। ਕੇਸ ਰਿਪੋਰਟਾਂ ਤੇ ਹੱਡ ਬੀਤੀਆਂ ਕਾਫ਼ੀ ਦਿਲਚਸਪ ਸਨ। ਹਰਿੰਦਰ ਲਾਲੀ ਦੁਆਰਾ ਮਹਾਂਰਾਸ਼ਟਰ ਸਰਕਾਰ ਦੁਆਰਾ ਅੰਧ ਵਿਸ਼ਵਾਸਾਂ ਵਿਰੁੱਧ ਪਾਸ ਕੀਤੇ ਕਾਨੂੰਨ ਬਾਰੇ ਪੜ੍ਹ ਕੇ ਗਿਆਨ 'ਚ ਵਾਧਾ ਹੋਇਆ। ਕਿੰਨਾ ਚੰਗਾ ਹੋਵੇ ਜੇਕਰ ਇਹ ਕਾਨੂੰਨ ਪੰਜਾਬ ਵਿੱਚ ਵੀ ਪਾਸ ਹੋਵੇ ਤਾਂ ਕਿ ਲੋਕ ਸਾਧ-ਸਿਆਣਿਆਂ ਦੀ ਲੁੱਟ ਤੋਂ ਬਚ ਸਕਣ। 'ਤਰਕਸ਼ੀਲ' ਦਿਨੋ-ਦਿਨ ਕਾਫ਼ੀ ਤਰੱਕੀ ਕਰ ਰਿਹਾ ਹੈ। ਇਸ ਲਈ ਸਮੁੱਚਾ ਸਟਾਫ਼ ਵਧਾਈ ਦਾ ਹੱਕਦਾਰ ਹੈ। ਹੋ ਸਕੇ ਤਾਂ ਮੈਗਜ਼ੀਨ ਮਾਸਿਕ ਕਰੋ ਕਿਉਂਕਿ ਦੋ ਮਹੀਨੇ ਦਾ ਸਮਾਂ ਕਾਫ਼ੀ ਲੰਬਾ ਹੁੰਦਾ ਹੈ।

ਅਵਤਾਰ ਸਿੰਘ ਲਸਾੜਾ,
ਕਾਵੈਂਟਰੀ (ਇੰਗਲੈਂਡ)

ਇਸ ਅੰਕ ਦਾ ਟਾਈਟਲ ਅਤਿਅੰਤ ਪ੍ਰਭਾਵਸ਼ਾਲੀ ਤੇ ਸਾਰਥਕ ਸੁਨੇਹਾ ਦੇਣ ਵਾਲਾ ਸੀ। ਅਜਿਹੇ ਟਾਈਟਲ ਛਾਪਦੇ ਰਿਹਾ ਕਰੋ। ਅੰਕ ਵਿਚਲੀਆਂ ਰਚਨਾਵਾਂ ਜਿਵੇਂ ਸ਼ਹੀਦ ਭਗਤ ਸਿੰਘ ਬਾਰੇ ਜਸਵੰਤ ਜ਼ਫ਼ਰ ਦਾ ਲੇਖ਼ ਪ੍ਰਸੰਨਤਾ ਵਿੱਚ 'ਮਨੋਵਿਗਿਆਨਕ ਰੁਕਾਵਟਾਂ', 'ਵਿਗਿਆਨ ਤੇ ਅਧਿਆਤਮਿਕਤਾ' ਅਤੇ 'ਸੈਕਸ ਸਿੱਖਿਆ' ਪਾਠਕਾਂ ਦੇ ਧੁਰ ਅੰਦਰ ਤੱਕ ਉੱਤਰਦੀਆਂ ਸਨ। 'ਲਿਖ਼ਤੁਮ ਪਾਸ਼' ਵਿੱਚ ਕਾਵਿਕ ਚੇਤਨਾਂ ਦੀਆਂ ਬੁਲੰਦੀਆਂ ਨੂੰ ਛੂਹਿਆ ਗਿਆ ਹੈ। ਅਜੋਕੀ ਜਵਾਨੀ ਨੂੰ ਮਨੋਵਿਗਿਆਨਕ ਮੁਸ਼ਕਿਲਾਂ ਬਾਰੇ ਸੇਧਤ ਰਚਨਾਵਾਂ ਲਗਾਤਾਰ ਛਾਪਦੇ ਰਿਹਾ ਕਰੋ। ਨਵੇਂ ਕਾਲਮ ਸ਼ੁਰੂ ਕਰਕੇ ਪਾਠਕਾਂ ਦਾ ਦਾਇਰਾ ਵਧਾਉਣ ਦੇ ਲਗਾਤਾਰ ਉਪਰਾਲੇ ਕਰਦੇ ਰਹੋ।

ਮਾਸਟਰ ਸੁਰਿੰਦਰ ਪਾਲ ਸਿੰਘ,
ਕਾਲਾਂਵਾਲੀ, ਸਿਰਸਾ

ਮੈਗਜ਼ੀਨ ਵਿੱਚ ਪਹਿਲੇ ਪੰਨੇ ਤੇ ਲਿਖਿਆ ਵਿਚਾਰ ਸਿੱਖਿਆ ਭਰਪੂਰ ਹੁੰਦਾ ਹੈ। ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਖ ਨੌਜਵਾਨ ਵਰਗ ਨੂੰ ਸੇਧ ਦੇ ਰਿਹਾ ਹੈ। ਮੈਗਜ਼ੀਨ 'ਚ ਛਪੇ ਕਾਵਿ-ਵਿਅੰਗ ਠੀਕ ਥਾਂ ਤੇ ਚੋਟ ਕਰਦੇ ਸਨ।

ਖੁਸ਼ਹਾਲ ਸਿੰਘ ਮੱਲ੍ਹ
ਗੁੱਜਰਪੁਰ ਕਲਾਂ (ਨਵਾਂ ਸ਼ਹਿਰ)

ਮਾਰਚ-ਅਪ੍ਰੈਲ ਅੰਕ ਪੜ੍ਹ ਕੇ ਬਹੁਤ ਖ਼ੁਸ਼ੀ ਹੋਈ। ਪ੍ਰਕਾਸ਼ਿਤ ਰਚਨਾਵਾਂ ਵਿੱਚੋਂ 'ਭਗਤ ਸਿੰਘ ਦੇ ਅਸਲ ਨੂੰ ਤਲਾਸ਼ਦਿਆਂ', 'ਸੂਖ਼ਮ ਮਹਾਂਯੁੱਧ', ਕਹਾਣੀ 'ਦਾਦੀ ਮਾਂ-ਨਾਨੀ ਮਾਂ', 'ਸੈਕਸ ਸਿੱਖਿਆ' ਬਹੁਤ ਪਸੰਦ ਆਈਆਂ। ਇਸ ਤੋਂ ਇਲਾਵਾ ਹੱਡ ਬੀਤੀਆਂ ਜੱਗ ਬੀਤੀਆਂ, ਮਿੰਨੀ ਰਚਨਾਵਾਂ ਤੇ ਕਾਵਿ-ਰੰਗ ਕਾਲਮ ਵੀ ਮਨ ਨੂੰ ਟੁੰਬ ਗਏ। ਉਮੀਦ ਹੈ ਕਿ ਅੱਗੇ ਤੋਂ ਵੀ ਅਦਾਰਾ 'ਤਰਕਸ਼ੀਲ' ਅਜਿਹੀ ਅਣਮੁੱਲੀ ਜਾਣਕਾਰੀ ਮੁਹੱਈਆ ਕਰਵਾਉਂਦਾ ਰਹੇਗਾ।

ਜਸਕਰਨ ਗਿੱਲ ਭਲੂਰ,
ਨਵਿੰਦਰ ਸਹੋਤਾ, ਧੂੜਕੋਟ

ਮੈਂ ਪਹਿਲਾਂ 'ਤਰਕ ਬੋਧ' ਦਾ ਪਾਠਕ ਰਿਹਾ ਹਾਂ। ਹੁਣ 'ਤਰਕਸ਼ੀਲ' ਪੜ੍ਹਨਾ ਸ਼ੁਰੂ ਕੀਤਾ ਹੈ। ਮਾਰਚ-ਅਪ੍ਰੈਲ ਦਾ ਅੰਕ ਬਹੁਤ ਪਸੰਦ ਆਇਆ। ਇਸ ਅੰਕ ਦੀ ਸੰਪਾਦਕੀ ਬਹੁਤ ਪ੍ਰਭਾਵਸ਼ਾਲੀ ਸੀ। ਸ਼ਹੀਦ ਭਗਤ ਸਿੰਘ ਬਾਰੇ ਜਸਵੰਤ ਜ਼ਫ਼ਰ ਦਾ ਲੇਖ਼ ਬਹੁਤ ਜਾਣਕਾਰੀ ਦੇ ਗਿਆ। ਭਗਤ ਸਿੰਘ ਬਾਰੇ ਪਹਿਲਾਂ ਵੀ ਕਈ ਲੇਖ਼ ਪੜ੍ਹੇ ਸਨ ਪਰ ਕਿਸੇ ਵੀ ਲੇਖ਼ ਵਿੱਚ ਇਹ ਨਹੀਂ ਸੀ ਦੱਸਿਆ ਕਿ ਉਹ ਕਲਮ ਦਾ ਧਨੀ ਵੀ ਸੀ। 'ਤਰਕਸ਼ੀਲ' ਦਾ ਸਾਰਾ ਮੈਟਰ ਵਧੀਆ ਸੀ।

ਕੇਵਲ ਕ੍ਰਿਸ਼ਨ ਗੁਲਾਟੀ
ਕੋਟਕਪੂਰਾ (ਫਰੀਦਕੋਟ)

ਇਹ ਅੰਕ ਸਰਾਹੁਣਯੋਗ ਸੀ। ਜਿਸ ਦੇ ਮੁੱਖ਼ ਪੰਨੇ ਦੀ ਤਸਵੀਰ ਬਹੁਤ ਪਸੰਦ ਆਈ। ਮਨਜੀਤ ਕਾਦਰ ਦੀ ਕਵਿਤਾ,ਅਵਤਾਰ ਉੜਾਪੜ ਦੀ ਕਹਾਣੀ,ਜਸਵੰਤ ਜ਼ਫ਼ਰ ਦਾ ਭਗਤ ਸਿੰਘ ਬਾਰੇ ਲੇਖ਼, ਡਾ.ਦੀਪਤੀ ਦੀ ਸੈਕਸ ਸਿੱਖਿਆ ਕਾਬਿਲ-ਏ-ਤਾਰੀਫ਼ ਰਚਨਾਵਾਂ ਸਨ। ਨਾਲ ਹੀ ਸਾਡੇ ਵਿਗਿਆਨੀ, ਕੇਸ ਰਿਪੋਰਟ, ਹੱਡ-ਬੀਤੀ ਆਦਿ ਕਾਲਮਾਂ ਅਧੀਨ ਛਪੀਆਂ ਰਚਨਾਵਾਂ ਵੀ ਪਸੰਦ ਆਈਆਂ। ਮੈਗਜ਼ੀਨ ਆਪਣੇ ਮੰਤਵ ਵਿੱਚ ਕਾਮਯਾਬ ਹੋ ਰਿਹਾ ਹੈ। ਜੇਕਰ ਇਸ ਨੂੰ ਮਾਸਿਕ ਕਰ ਦੇਵੋ ਤਾਂ ਤੁਹਾਡਾ ਧੰਨਵਾਦ ਹੋਵੇਗਾ।

ਗਗਨਦੀਪ ਸਿੰਘ ਕੰਗ
ਨੇਹੀਆਂ ਵਾਲਾ (ਬਠਿੰਡਾ)

ਮੈਂ ਹਿੰਦੀ ਤੇ ਪੰਜਾਬੀ ਦੋਵੇਂ ਮੈਗਜ਼ੀਨ ਪੜ੍ਹਦਾ ਹਾਂ। ਪੰਜਾਬੀ ਮੈਗਜ਼ੀਨ ਦਾ ਮੈਟਰ ਤਾਂ ਕਾਫ਼ੀ ਵਧੀਆ ਹੁੰਦਾ ਹੈ ਪਰ ਹਿੰਦੀ ਮੈਗਜ਼ੀਨ 'ਚ ਕੁਝ ਹਲਕੀਆਂ ਗੱਲਾਂ ਹੁੰਦੀਆਂ ਹਨ। ਹਿੰਦੀ 'ਚ ਛਪਣ ਵਾਲਾ ਕਾਲਮ 'ਬਾਬਿਆਂ ਦੇ ਕਾਰਨਾਮੇ' ਪੜ੍ਹ ਕੇ ਜੇਕਰ ਚੰਗਾ ਲੱਗੇ ਤਾਂ ਪੰਜਾਬੀ ਵਿੱਚ ਵੀ ਸ਼ੁਰੂ ਕਰੋ। ਜਿਹੜੀਆਂ ਗੱਲਾਂ ਜਿਵੇਂ ਮੰਤਰ, ਪੁਰਾਣੇ ਵਹਿਮ ਭਰਮ ਆਦਿ ਹਿੰਦੀ ਮੈਗਜ਼ੀਨ ਵਿੱਚ ਵੱਡੀਆਂ ਬਣਾ ਕੇ ਪੇਸ਼ ਕੀਤੀਆਂ ਜਾ ਰਹੀਆਂ ਹਨ। ਚਾਹੀਦਾ ਤਾਂ ਇਹ ਹੈ ਕਿ ਪਾਠਕਾਂ ਲਈ ਕੁਝ ਨਵਾਂ ਪੇਸ਼ ਕੀਤਾ ਜਾਵੇ।

ਮਾਸਟਰ ਜਗਦੀਸ਼
ਸਿੰਘਪੁਰਾ (ਸਿਰਸਾ)

ਤਰਕਸ਼ੀਲ ਮੈਗਜ਼ੀਨ ਦਾ ਸਾਰਾ ਮੈਟਰ ਜਾਣਕਾਰੀ ਭਰਪੂਰ ਹੁੰਦਾ ਹੈ। ਜਿਸ ਨੂੰ ਮੈਂ ਬਹੁਤ ਧਿਆਨ ਨਾਲ ਪੜ੍ਹਦਾ ਹਾਂ। ਇਹ ਮੈਗਜ਼ੀਨ ਲੋਕਾਂ ਨੂੰ ਅੰਧ ਵਿਸ਼ਵਾਸ ਤੋਂ ਸੁਚੇਤ ਕਰਨ ਦੇ ਨਾਲ-ਨਾਲ ਧਰਮਾਂ, ਕੌਮਾਂ ਤੇ ਜਾਤਾਂ ਦੀਆਂ ਵੰਡੀਆਂ ਤੋਂ ਵੀ ਉੱਪਰ ਉਠਾਉਂਦਾ ਹੈ। ਆਪ ਦੇ ਸਮੁੱਚੇ ਯਤਨ ਸਰਾਹੁਣਯੋਗ ਹਨ। ਅੰਧ ਵਿਸ਼ਵਾਸ ਤੋਂ ਮੁਕਤੀ ਹੀ ਦੇਸ਼ ਨੂੰ ਅੱਗੇ ਲਿਜਾ ਸਕਦੀ ਹੈ।

ਹਜ਼ਾਰਾ ਸਿੰਘ
ਪੰਡੋਰੀ (ਹੁਸ਼ਿਆਰਪੁਰ)

ਮਾਰਚ-ਅਪ੍ਰੈਲ ਅੰਕ ਦੀ ਸੰਪਾਦਕੀ, ਸ਼ਹੀਦ ਭਗਤ ਸਿੰਘ ਬਾਰੇ ਜਸਵੰਤ ਜ਼ਫ਼ਰ ਦਾ ਲੇਖ਼ ਆਦਿ ਰਚਨਾਵਾਂ ਨੂੰ ਪੜ੍ਹ ਕੇ ਜਾਣਕਾਰੀ ਵਿੱਚ ਅਥਾਹ ਵਾਧਾ ਹੋਇਆ। ਮੈਗਜ਼ੀਨ ਵਿੱਚ ਛਪੀ ਕਹਾਣੀ 'ਦਾਦੀ ਮਾਂ-ਨਾਨੀ ਮਾਂ' ਤੇ ਮਿੰਨੀ ਕਹਾਣੀਆਂ ਵੀ ਕਾਬਲ-ਏ-ਤਾਰੀਫ਼ ਸਨ। ਮੈਗਜ਼ੀਨ ਵਿੱਚ ਸਰਲ ਭਾਸ਼ਾ ਵਾਲਾ ਮੈਟਰ ਛਾਪਿਆ ਜਾਵੇ ਤੇ ਘੱਟੋ-ਘੱਟ ਦੋ ਪੰਨੇ ਦੇਸ਼ ਭਗਤਾਂ ਲਈ ਰਾਖਵੇਂ ਰੱਖੇ ਜਾਣ।

ਪਿੰਕੀ ਰਾਣੀ, ਅਜੇ, ਸੁਮਨ ਬਾਲਾ, ਕ੍ਰਿਸ਼ਨ
ਆਧਨੀਆਂ, ਮਨਦੀਪ ਕੌਰ ਗਿੰਦਰ ਨਵਾਂ ਕਿਲਾ (ਫਰੀਦਕੋਟ)



## ਸੁਸਾਇਟੀ ਲਈ ਸਹਾਇਤਾ

1. ਮਲਕੀਤ ਸਵੈਚ, ਕੈਨੇਡਾ : 5000 ਰੁ:
2. ਲਵਕੇਸ਼ ਪ੍ਰਾਸ਼ਰ,ਇੰਗਲੈਂਡ : 3750ਰੁ:
3. ਤਰਕਸ਼ੀਲ ਆਗੂ ਬਲਦੇਵ ਸਿੰਘ : 1100 ਰੁ:
(ਤਲਵੰਡੀ ਸਾਬੋ ਵੱਲੋਂ ਆਪਣੇ ਪਿਤਾ ਕਾਮਰੇਡ ਕਰਨੈਲ ਸਿੰਘ ਦੇ ਸ਼ਰਧਾਂਜਲੀ ਸਮਾਗਮ ਤੇ)
4. ਮੁਖਵਿੰਦਰ ਸਿੰਘ ਚੋਹਲਾ ਸਾਹਿਬ: 1000 ਰੁ:
5. ਮਾਸਟਰ ਸੁਰਜੀਤ ਸਿੰਘ, ਭਗਤਾ ਭਾਈਕਾ : 500 ਰੁ:
(ਲੜਕੇ ਦੀ ਸ਼ਾਦੀ ਤੇ)
6. ਸ਼੍ਰੀਮਤੀ ਗੁਰਮੇਲ ਕੌਰ ਡੀ.ਪੀ.ਈ. ਹੰਢਿਆਇਆ : 500 ਰੁ:
(ਬੇਟੇ ਰਮਨਦੀਪ ਰੋਮੀ ਦੇ ਸ਼ਗਨ ਦੀ ਖ਼ੁਸ਼ੀ ਵਿੱਚ)
7. ਸਤਨਾਮ ਜੱਜ : 200 ਰੁ:
(ਮਾਤਾ ਜੀ ਦੀ ਯਾਦ ਵਿੱਚ)
8. ਭੁਪਿੰਦਰ ਸਿੰਘ ਫ਼ਰੀਦਕੋਟ : 200 ਰੁ:
(ਸਾਹਿਲਦੀਪ ਦੇ ਜਨਮ ਦੀ ਖ਼ੁਸ਼ੀ 'ਚ)
9. ਜਗਸੀਰ ਸਿੰਘ ਕਲਸੀ, ਫ਼ਰੀਦਕੋਟ: 200 ਰੁ:
(ਭਰਾ ਰਘੁਬੀਰ ਦੀ ਸ਼ਾਦੀ ਤੇ)
10. ਰਾਜ ਕੁਮਾਰ ਸਮਾਣਾ: 100 ਰੁ:
11. ਵਿਸ਼ਾਲ: 100 ਰੁ:

## ਬਰਗਾੜੀ ਇਕਾਈ ਲਈ ਸਹਾਇਤਾ

1. ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਵੱਲੋਂ : 1100 ਰੁ:
(ਮਾਤਾ ਈਸ਼ਰੋ ਦੇਵੀ ਦੀ ਯਾਦ ਵਿੱਚ)
2. ਮਾਸਟਰ ਮੱਘਰ ਸਿੰਘ ਗਹਿਲ (ਬਰਨਾਲਾ) : 500 ਰੁ:
(ਬਰਗਾੜੀ ਕੇਂਦਰ ਲਈ)
3. ਸਵਰਨ ਕੌਰ ਢੁੱਡੀ (ਨਿਊਜੀਲੈਂਡ) 500ਰੁ.
4. ਰਾਜ ਸਿੰਘ ਪੁੱਤਰ ਗੁਰਦੇਵ ਸਿੰਘ ਪਿੰਡ ਮੱਲਾ (ਫਰੀਦਕੋਟ) 500ਰੁ.

## ਇਕਾਈ ਸੁਨਾਮ ਲਈ

1. ਲਵਕੇਸ਼ ਪ੍ਰਾਸ਼ਰ, ਇੰਗਲੈਂਡ : 2000 ਰੁ:
2. ਬਾਵਾ ਸਿੰਘ ਲੇਹਲ ਖ਼ੁਰਦ (ਮੂਣਕ) ਵੱਲੋਂ : 1100 ਰੁ:
(ਖ਼ੇਤੋਂ ਪੁਰਾਣੀ ਮੜ੍ਹੀ ਪੁੱਟਣ ਮੌਕੇ 'ਤੇ)

## ਇਕਾਈ ਮੁਕਤਸਰ-ਲੱਖੇਵਾਲੀ ਵਾਸਤੇ

1. ਸੈਂਡੀ ਬਰਾੜ, ਕੈਨੇਡਾ : 2100 ਰੁ:
(ਪੁੱਤਰ ਸ਼੍ਰੀਮਤੀ ਚਰਨਜੀਤ ਕੌਰ ਬਰਾੜ, ਲੱਖੇਵਾਲੀ)

## ਜ਼ੋਨ ਮੋਗਾ ਨੂੰ ਸਹਾਇਤਾ

1. ਇਕਾਈ ਸ਼ਾਹਕੋਟ 11635 ਰੁ.
2. ਮਾਸਟਰ ਸੁਰਜੀਤ ਦੌਧਰ 7500 ਰੁ.
(ਆਪਣੇ ਪਿਤਾ ਜੀ ਦੀ ਯਾਦ ਵਿੱਚ)
3. ਹਰਜੀਤ ਸਿੰਘ 5000 ਰੁ.
(ਏਕਤਾ ਪ੍ਰੈੱਸ, ਮੋਗਾ)
4. ਸ਼੍ਰੀ ਗੁਰਮੀਤ ਸਿੰਘ ਕਵੈਤ 2500 ਰੁ.

## ਟੀ.ਵੀ. ਸੀਰੀਅਲ ਲਈ ਸਹਾਇਤਾ

1. ਜੁਝਾਰ ਸਿੰਘ ਢਿੱਲੋਂ, ਕੈਨੇਡਾ: 10,000 ਰੁ:
2. ਹੰਸ ਰਾਜ, ਯੂ.ਐੱਸ.ਏ. : 10,000 ਰੁ:
3. ਜਗਤ ਸਿੰਘ ਕਵੈਂਟਰੀ, ਇੰਗਲੈਂਡ : 4050 ਰੁ:
(ਖਰਲਵੀਰ ਰਾਹੀਂ)
4. ਕੇਵਲ ਕ੍ਰਿਸ਼ਨ ਪਟਵਾਰੀ, ਜਲਾਲਾਬਾਦ: 2000 ਰੁ:
(ਪਿਤਾ ਮੋਹਰੀ ਰਾਮ ਦੀ ਯਾਦ ਵਿੱਚ)
5. ਨਰਿੰਦਰ ਸਿੰਘ, ਮਹਿਲ ਕਲਾਂ: 200 ਰੁ:
(ਪਿਤਾ ਜੀ ਦੀ ਸੇਵਾ ਮੁਕਤੀ ਤੇ)

## ਲਾਈਫ਼ ਮੈਂਬਰਸ਼ਿਪ :

1084. ਅਮਰਜੀਤ ਸਿੰਘ ਧੌਲਾ
1085. ਸੀ.ਡੀ.ਸ਼ਰਮਾ, ਸੋਨੀਪਤ
1086. ਹਜ਼ਾਰਾ ਸਿੰਘ, ਹੁਸ਼ਿਆਰਪੁਰ
1087. ਧਾਲੀਵਾਲ ਗੁਰਦੇਵ ਸਿੰਘ, ਕੈਨੇਡਾ
1088. ਰਣਜੀਤ ਸਿੰਘ, ਬਠਿੰਡਾ
1089. ਰਾਮ ਕੁਮਾਰ ਈ.ਟੀ.ਓ. ਪਟਿਆਲਾ
1090. ਕਰਤਾਰ ਸਿੰਘ ਸੰਘੇੜਾ, ਕੈਨੇਡਾ
1091. ਨਿਰਮਲ ਸਿੰਘ ਕੰਗ, ਜਲੰਧਰ
1092. ਬਲਵਿੰਦਰ ਕੌਰ, ਯੂ.ਕੇ.
1093. ਤਰਲੋਚਨ ਕੌਰ ਗਿੱਲ, ਯੂ.ਕੇ.
1094. ਮਹਿੰਦਰ ਸਿੰਘ ਡਰਾਈਵਰ, ਫ਼ਤਹਿਗੜ੍ਹ ਸਾਹਿਬ
1095. ਜਸਵਿੰਦਰ ਸਿੰਘ, ਪਟਿਆਲਾ
1096. ਮਾਸਟਰ ਹਰਵਿੰਦਰ ਸਿੰਘ ਫਰੀਦਕੋਟ
1097. ਮੁਖੀ, ਸਰਕਾਰੀ ਹਾਈ ਸਕੂਲ ਦੌਲਾ (ਮੁਕਤਸਰ)
1098. ਸ਼੍ਰੀਮਤੀ ਆਸ਼ਾ ਪਤਨੀ ਸ਼੍ਰੀ ਦਲੀਪ ਕੁਮਾਰ, ਜਲੰਧਰ
1099. ਘਣਸ਼ਿਆਮ, ਫ਼ਗਵਾੜਾ
1100. ਇਕਬਾਲ ਸਿੰਘ ਪੁੱਤਰ ਸ.ਬਲਦੇਵ ਸਿੰਘ ਸੰਗੂਧੌਣ
1101. ਬੂਟਾ ਸਿੰਘ ਹੌਲਦਾਰ, ਲਾਲ ਸਿੰਘ ਬਸਤੀ ਬਠਿੰਡਾ
1102. ਮੋਹਣ ਸਿੰਘ ਹੁਸਨਰ, ਮੁਕਤਸਰ

## ਪੁਸ਼ਪਾ ਰਾਣੀ 'ਪੰਜਾਬ ਦੀ ਪਹਿਲੀ ਸਰੀਰ ਦਾਨੀ'

ਭਦੌੜ ਵਾਸੀ ਸੋਮ ਨਾਥ ਗੁਪਤਾ ਦੀ ਪਤਨੀ ਸ਼੍ਰੀਮਤੀ ਪੁਸ਼ਪਾ ਰਾਣੀ ਦੀ 11 ਅਪ੍ਰੈਲ ਨੂੰ ਹੋਈ ਬੇਵਕਤ ਮੌਤ ਤੇ ਉਹਨਾਂ ਦਾ ਮ੍ਰਿਤਕ ਸਰੀਰ ਸਮੁੱਚੇ ਪਰਿਵਾਰ ਦੀ ਸਹਿਮਤੀ ਨਾਲ ਮੈਡੀਕਲ ਖੋਜ ਕਾਰਜਾਂ ਲਈ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ, ਫਰੀਦਕੋਟ ਨੂੰ ਸੌਂਪਿਆ ਗਿਆ। ਸਿੱਟੇ ਵਜੋਂ ਉਹ ਪੰਜਾਬ ਦੀ ਪਹਿਲੀ ਸਰੀਰ ਦਾਨੀ ਔਰਤ ਬਣੀ। ਉਹਨਾਂ ਦੀ ਮੌਤ 'ਤੇ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਨਹੀਂ ਕੀਤੀ। ਉਹਨਾਂ ਦੀ ਯਾਦ ਵਿੱਚ 22 ਅਪ੍ਰੈਲ ਨੂੰ ਭਦੌੜ ਵਿਖੇ ਸ਼ਰਧਾਂਜਲੀ ਸਮਾਗਮ ਕੀਤਾ ਗਿਆ ਜਿਸ ਵਿਚ ਇਲਾਕੇ ਦੇ ਲੋਕਾਂ ਨੇ ਵੱਡੀ ਗਿਣਤੀ ਵਿੱਚ ਸ਼ਮੂਲੀਅਤ ਕੀਤੀ। ਬੁਲਾਰਿਆਂ ਨੇ ਸ਼ਾਂਤ ਸੁਭਾਅ ਵਾਲੀ 'ਤੇ ਹਰ ਸਮੇਂ ਲੋੜਵੰਦਾਂ ਦੀ ਮਦਦ ਕਰਨ ਵਾਲੀ ਪੁਸ਼ਪਾ ਰਾਣੀ ਦੇ ਮਾਨਵੀ ਗੁਣਾਂ ਨੂੰ ਚਿਤਾਰਿਆ। ਇੱਥੇ ਇਹ ਜ਼ਿਕਰਯੋਗ ਹੈ ਕਿ ਪੁਸ਼ਪਾ ਰਾਣੀ ਤਰਕਸ਼ੀਲ ਸੁਸਾਇਟੀ ਸਾਬਕਾ ਵਿੱਤ ਸਕੱਤਰ ਸ਼ਾਮ ਲਾਲ ਵਸੀਕਾ ਨਵੀਸ ਸੰਗਰੂਰ ਦੇ ਭੈਣ ਜੀ ਸਨ। ਵਿਧਾਇਕ ਗੁਰਪ੍ਰੀਤ ਸਿੰਘ ਕਾਂਗੜ ਨੇ ਆਖਿਆ ਕਿ ਅਜਿਹੀਆਂ ਪਿਰਤਾਂ ਪਾਉਣਾ ਕਹਿਣ ਨੂੰ ਤਾਂ ਸੌਖਾ ਹੈ ਪਰ ਕਰਨਾ ਬਹੁਤ ਔਖਾ ਹੈ। ਵਿਧਾਇਕ ਬਲਵੀਰ ਸਿੰਘ ਘੁੰਨਸ ਨੇ ਕਿਹਾ ਕਿ ਪੁਸ਼ਪਾ ਰਾਣੀ ਨੇ ਸਰੀਰ ਦਾਨ ਕਰਕੇ ਇਲਾਕੇ ਦਾ ਮਾਣ ਵਧਾਇਆ ਹੈ। ਮ੍ਰਿਤਕਾ ਦੇ ਭਤੀਜੇ ਤੇ ਪੰਜਾਬ ਹਰਿਆਣਾ ਹਾਈ ਕੋਰਟ ਦੇ ਵਕੀਲ ਅਸ਼ੋਕ ਕੁਮਾਰ ਨੇ ਉਹਨਾਂ ਦੀ ਯਾਦ ਵਿੱਚ ਮਾਨਵਤਾ ਦੀ ਭਲਾਈ ਲਈ ਬਣਾਏ ਜਾਣ ਵਾਲੇ ਚੈਰੀਟੇਬਲ ਟਰੱਸਟ ਲਈ ਇੱਕ ਲੱਖ ਰੁਪਏ ਦੇਣ ਦਾ ਐਲਾਨ ਕੀਤਾ। ਇਸ ਮੌਕੇ 'ਤੇ ਤਰਕਸ਼ੀਲ ਸੁਸਾਇਟੀ ਵੱਲੋਂ ਐਡਵੋਕੇਟ ਹਰਿੰਦਰ ਲਾਲੀ ਤੇ ਰਾਮ ਸਵਰਨ ਲੱਖੇਵਾਲੀ ਨੇ ਪਰਿਵਾਰ ਦੇ ਇਸ ਉਦਮ ਦੀ ਸਰਾਹਨਾ ਕਰਦਿਆਂ ਸੁਸਾਇਟੀ ਵੱਲੋਂ ਉਹਨਾਂ ਦੇ ਬੇਟੇ ਬਿਪਨ ਗੁਪਤਾ ਨੂੰ ਮਾਣ ਪੱਤਰ ਭੇਂਟ ਕੀਤਾ। ਇਸ ਨਿਵੇਕਲੇ ਸ਼ਰਧਾਂਜਲੀ ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਵਿਧਾਇਕ ਅਜੈਬ ਸਿੰਘ ਭੱਟੀ, ਅਜੀਤ ਸਿੰਘ ਸ਼ਾਂਤ, ਰਾਕੇਸ਼ ਕੁਮਾਰ ਆਦਿ ਬੁਲਾਰਿਆਂ ਨੇ ਸੰਬੋਧਨ ਕੀਤਾ ਤੇ ਦੁੱਖ ਦੀ ਘੜੀ ਵਿੱਚ ਪਰਿਵਾਰ ਵੱਲੋਂ ਆਪਣੀਆਂ ਭਾਵਨਾਵਾਂ 'ਤੇ ਕਾਬੂ ਪਾਉਂਦੇ ਹੋਏ ਸ਼੍ਰੀਮਤੀ ਪੁਸ਼ਪਾ ਰਾਣੀ ਦੇ ਮ੍ਰਿਤਕ ਸਰੀਰ ਨੂੰ ਪ੍ਰਚਲਿਤ ਰਵਾਇਤਾਂ ਤੋਂ ਹਟ ਕੇ ਇੱਕ ਅਹਿਮ ਫੈਸਲਾ ਲੈਂਦਿਆਂ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਦੇ ਫੈਸਲੇ ਨੂੰ ਸਰਾਹਿਆ। ਪਰਿਵਾਰ ਵੱਲੋਂ ਬਿਪਨ ਗੁਪਤਾ ਨੇ ਸ਼ਾਮਲ ਸੱਜਣਾ ਦਾ ਧੰਨਵਾਦ ਕਰਦਿਆਂ ਕਿਹਾ ਕਿ ਅਜਿਹੇ ਮੌਕਿਆਂ 'ਤੇ ਜਜ਼ਬਾਤੀ ਫੈਸਲੇ ਲੈਣ ਦੀ ਬਜਾਏ ਸੋਚ-ਸਮਝ ਕੇ ਫੈਸਲੇ ਲੈਣਾ ਸਮੇਂ ਦੀ ਲੋੜ ਹੈ ਤੇ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਜਿੰਦਰ ਭਦੌੜ ਨੇ ਨਿਭਾਈ।

****

## ਸ਼ੋਕ ਸਮਾਗਮ

ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੇ ਮਾਤਾ ਜੀ ਸ਼੍ਰੀਮਤੀ ਈਸ਼ਰੋ ਦੇਵੀ 16 ਮਾਰਚ 2007 ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੀ ਯਾਦ ਵਿੱਚ ਸ਼ੋਕ ਸਮਾਗਮ ਮਿਤੀ 27 ਮਾਰਚ ਨੂੰ ਸਰਕਾਰੀ ਐਲੀਮੈਂਟਰੀ ਸਕੂਲ ਬਰਗਾੜੀ ਵਿਖੇ ਕੀਤਾ ਗਿਆ। ਜਿਸ ਵਿਚ ਪਰਿਵਾਰ ਮੈਂਬਰਾਂ ਤੇ ਰਿਸ਼ਤੇਦਾਰਾਂ ਤੋਂ ਇਲਾਵਾ ਤਰਕਸ਼ੀਲ ਪਰਿਵਾਰ ਦੇ ਕਾਰਕੁਨ ਵੱਡੀ ਗਿਣਤੀ 'ਚ ਸ਼ਾਮਲ ਹੋਏ। ਸ਼ੋਕ ਸਮਾਗਮ ਭੂਰਾ ਸਿੰਘ ਮਹਿਮਾ ਸਰਜਾ, ਰਾਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਗੁਰਮੇਲ ਸਿੰਘ ਭੂਟਾਲ, ਨਰਾਇਣ ਦੱਤ, ਚਰਨਜੀਤ ਕੌਰ, ਪ੍ਰੇਮ ਪਾਲ ਕੌਰ ਮਹਿਲ ਕਲਾਂ, ਤੇਜਾ ਸਿੰਘ ਬਰਗਾੜੀ, ਅਵਤਾਰ ਗੋਂਦਾਰਾ, ਰਾਮ ਸਵਰਨ ਲੱਖੇਵਾਲੀ ਆਦਿ ਨੇ ਸੰਬੋਧਨ ਕਰਦਿਆਂ ਬਰਗਾੜੀ ਪਰਿਵਾਰ ਦੀ ਤਰਕਸ਼ੀਲ ਲਹਿਰ ਨੂੰ ਦੇਣ ਦਾ ਜਿਕਰ ਕੀਤਾ ਤੇ ਦੁੱਖ ਦੇ ਮੌਕੇ ਤੇ ਤਰਕਸ਼ੀਲ ਵਿਚਾਰਾਂ 'ਤੇ ਦ੍ਰਿੜਤਾ ਨਾਲ ਪਹਿਰਾ ਦੇਣ ਦੀ ਪਿਰਤ ਦੀ ਸਰਾਹਨਾ ਕੀਤੀ। ਉਹਨਾਂ ਕਿਹਾ ਕਿ ਮਾਤਾ ਈਸ਼ਰੋ ਦੇਵੀ ਨੇ ਕ੍ਰਿਸ਼ਨ ਬਰਗਾੜੀ ਵਰਗੇ ਨਾਇਕ ਨੂੰ ਸਮਾਜ ਦਾ ਮਾਰਗ ਦਰਸ਼ਨ ਕਰਨ ਲਈ ਪਰਿਵਾਰਕ ਜ਼ਿੰਮੇਵਾਰੀਆਂ ਤੋਂ ਮੁਕਤ ਕੀਤਾ। ਬੁਲਾਰਿਆਂ ਨੇ ਮਾਤਾ ਜੀ ਦੇ ਅੰਤਲੇ ਸਮੇਂ ਵਿੱਚ ਪਰਿਵਾਰ ਵੱਲੋਂ ਜੀ-ਜਾਨ ਨਾਲ ਕੀਤੀ ਸੇਵਾ ਨੂੰ ਵੀ ਸਰਾਹਿਆ। ਪਰਿਵਾਰ ਵੱਲੋਂ ਮਾਸਟਰ ਰਾਮ ਕੁਮਾਰ ਭਦੌੜ ਨੇ ਸ਼ੋਕ ਸਮਾਗਮ ਵਿੱਚ ਪਹੁੰਚੇ ਸਾਰੇ ਸੱਜਣਾਂ ਦਾ ਧੰਨਵਾਦ ਕੀਤਾ।

*********

## ਇਜਲਾਸ ਵਿੱਚ ਚੁਣੇ ਗਏ ਨਵੇਂ ਸੂਬਾ ਮੁਖੀ

1. ਮੁਖੀ ਜਥੇਬੰਦਕ ਵਿਭਾਗ : ਮਾਸਟਰ ਰਾਜਿੰਦਰ ਭਦੌੜ (ਮੁਹੱਲਾ ਗਰੇਵਾਲਾਂ ਦਾ, ਪਿੰਡ ਤੇ ਡਾਕ : ਭਦੌੜ (ਬਰਨਾਲਾ) ਮੋਬਾਈਲ : 98728 74620, ਘਰ : 01679-274620)
2. ਮੁਖੀ ਵਿੱਤ ਵਿਭਾਗ : ਹੇਮ ਰਾਜ ਸਟੈਨੋ (ਪਿੰਡ ਤੇ ਡਾਕ : ਸਾਦਾ ਪੱਤੀ, ਜੈਤੋ ਮੰਡੀ (ਫਰੀਦਕੋਟ) ਮੋਬਾ : 98769 53562)
3. ਮੁਖੀ ਕੌਮੀ ਤੇ ਕੌਮਾਂਤਰੀ ਵਿਭਾਗ : ਬਲਵਿੰਦਰ ਬਰਨਾਲਾ (ਗਲੀ ਨੰ : 2, ਨਾਨਕਸਰ ਨਗਰ, ਬਰਨਾਲਾ, ਮੋਬਾਈਲ : 98147 32122 ਘਰ : 01679-232122)
4. ਮੁਖੀ ਮੈਗਜ਼ੀਨ ਵਿਭਾਗ : ਅਵਤਾਰ ਗੋਂਦਾਰਾ ਐਡਵੋਕੇਟ (ਗਲੀ ਨੰ : 5, ਹਰਿੰਦਰਾ ਨਗਰ , ਫਰੀਦਕੋਟ, ਮੋਬਾਈਲ : 98552 05818)
5. ਮੁਖੀ ਮੀਡੀਆ ਵਿਭਾਗ : ਬਲਵੀਰ ਚੰਦ ਲੌਂਗੋਵਾਲ (ਪੱਤੀ ਬਟੂਹਾ, ਲੌਂਗੋਵਾਲ (ਸੰਗਰੂਰ) ਮੋਬਾਈਲ : 98153 17028)
6. ਮੁਖੀ ਮਨੋਰੋਗ ਵਿਭਾਗ : ਚੰਨਣ ਵਾਂਦਰ (ਪਿੰਡ ਤੇ ਡਾਕ : ਵਾਂਦਰ (ਮੋਗਾ) ਮੋਬਾਈਲ : 98143 37522)
7. ਮੁਖੀ ਸੱਭਿਆਚਾਰਕ ਵਿਭਾਗ : ਸੁਖਦੇਵ ਫ਼ਗਵਾੜਾ (106 ਸੀ, ਗਰੀਨ ਪਾਰਕ, ਨੇੜੇ ਪਲਾਹੀ ਰੋਡ ਚੂੰਗੀ, ਫ਼ਗਵਾੜਾ (ਕਪੂਰਥਲਾ) ਮੋਬਾਈਲ : 94174 48533 ਘਰ : 01824-228939 )
8. ਮੁਖੀ ਪ੍ਰਿੰਟਿੰਗ ਵਿਭਾਗ : ਸੁਖਵਿੰਦਰ ਬਾਗ਼ਪੁਰ ( ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਮੋਬਾਈਲ : 94174 27538 ਦਫ਼ਤਰ : 01821-261338 )
9. ਮੁਖੀ ਸਾਹਿਤ ਵਿਭਾਗ : ਭੂਰਾ ਸਿੰਘ ਮਹਿਮਾ ਸਰਜਾ ( ਪਿੰਡ ਤੇ ਡਾਕ : ਮਹਿਮਾ ਸਰਜਾ (ਬਠਿੰਡਾ) ਮੋਬਾ: 98761 14445 )
10. ਮੁਖੀ ਕਾਨੂੰਨ ਵਿਭਾਗ : ਐਡਵੋਕੇਟ ਹਰਿੰਦਰ ਲਾਲੀ (ਤਰਕਸ਼ੀਲ ਮਾਰਗ, ਪਟਿਆਲਾ ਰੋਡ ਸੁਨਾਮ (ਸੰਗਰੂਰ) ਮੋਬਾਈਲ : 94174 23031)



ਹਰੀ ਸਿੰਘ ਤਰਕ ਨੂੰ ਯਾਦ ਕਰਦਿਆਂ

## ਗੱਲਾਂ ਲੋਕਾਂ ਦੀਆਂ ਸ਼ਬਦ ਆਪਣੇ

ਜਮਹੂਰੀ ਹੱਕਾਂ ਦੇ ਕਾਫਲੇ ਦੇ ਸਦਾ ਬਹਾਰ ਸਾਥੀ, ਇਨਕਲਾਬੀ ਸੱਭਿਆਚਾਰ ਕਾਮੇ ਅਤੇ ਸ਼ਬਦ ਬਾਣ ਦੇ ਸੰਪਾਦਕ ਦੇ ਅਚਾਨਕ ਸਦੀਵੀਂ ਵਿਛੋੜੇ ਤੇ ਉਹਨਾਂ ਦੀ ਯਾਦ ਨੂੰ ਅਦਾਰਾ ਸਲਾਮ ਕਰਦਾ ਹੈ। ਉਹਨਾਂ ਦੁਆਰਾ ਸੰਪਾਦਿਤ ਕੀਤੇ ਆਖਰੀ ਅੰਕ ਵਿੱਚੋਂ, ਹਾਲੀਆਂ ਹੋਈਆਂ ਚੋਣਾਂ ਬਾਰੇ, ਉਹਨਾਂ ਦੇ ਨੋਕੀਲੇ ਸ਼ਬਦਾਂ ਨੂੰ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ -

...ਅਦਾਰਾ



ਅੱਜ ਕੱਲ ਜੋ ਚੋਣਾਂ ਦਾ ਰੋਣਾ-ਧੋਣਾ ਚੱਲ ਰਿਹਾ ਹੈ ਉਸ ਵਿੱਚੋਂ ਬਾਹਰ ਆਉਂਦਿਆਂ ਗੱਲਾਂ ਦਸਦੀਆਂ ਹਨ ਕਿ 'ਸਾਡਾ' 'ਲੋਕ-ਰਾਜ' ਕਿਵੇਂ, ਕਿਸੇ ਦਾ 'ਜੋਕ-ਰਾਜ' ਅਤੇ 'ਝੋਕ-ਰਾਜ' ਬਣ ਚੁੱਕਾ ਹੈ। (ਕਿਉਂਕਿ ਇਹੋ ਇਸ ਦੀ ਹੋਣੀ ਹੈ।) ਅੱਜ ਇਥੇ ਨੇਤਾ ਅਰਬਾਂ-ਪਤੀ, ਅਭਿਨੇਤਾ ਕਰੋੜਾਂ ਪਤੀ ਅਤੇ ਚਹੇਤੇ ਲੱਖਾਂ ਪਤੀ ਹਨ ...ਹਰਾਮ ਦੀ ਖੱਟੀ ਦੇ ਇਸ ਪੈਸੇ ਨੂੰ ਫੂਕਣ ਲਈ ਜਿਵੇਂ ਚੋਣਾਂ ਦਾ ਇਹ 'ਤਿਉਹਾਰ' ਮਸੀਂ ਆਇਆ ਹੋਵੇ। ਪੁਰਾਣੇ ਅਖਾਣ ਜਿਵੇਂ 'ਚੋਰੀ ਦਾ ਮਾਲ-ਡਾਂਗਾਂ ਦੇ ਗਜ਼' ਦਾ ਅੱਜ ਦੀਆਂ ਹਕੀਕਤਾਂ ਮੂੰਹ ਚਿੜ੍ਹਾਉਂਦੀਆਂ ਹਨ। ਅਰਬਾਂ-ਖਰਬਾਂ ਰੁਪਏ, ਸਿਰਫ ਤੇ ਸਿਰਫ, ਇਸ਼ਤਿਹਾਰੀ ਆਤਿਸ਼ਬਾਜ਼ੀ 'ਤੇ ਫੂਕੇ ਗਏ ...ਅੱਖਾਂ ਚੁੰਧਿਆਉਂਦੇ ਆਦਮ-ਕੱਦ ਪੋਸਟਰ ਤੇ ਰੋਜ਼ਾਨਾ 'ਫੁੱਲ-ਪੇਜਾਂ ਦੇ ਪੇਜ਼' ਲੋਕਾਂ ਦੀ ਮੱਤ ਮਾਰਨ ਲਈ ਨਾ ਕਾਫੀ ਹੀ ਸਮਝੇ ਗਏ। ਰਹਿੰਦੀ ਕਸਰ ਇਲੈਕਟਰਾਨਿਕ ਮੀਡੀਏ' ਦੇ ਸਰਵਿਆਂ ਅਤੇ ਕੰਨ ਪਾੜ੍ਹਵੇਂ, ਤਰ੍ਹਾਂ-ਤਰ੍ਹਾਂ ਦੇ ਸ਼ੋਰ ਨੇ ਕੱਢ ਦਿੱਤੀ। ਦੂਜੇ ਪਾਸੇ ਇਹ, ਜਿੰਨਾ ਪੈਸਾ ਇਲੈਕਸ਼ਨ ਕਮਿਸ਼ਨ ਨੇ ਇੱਕ ਉਮੀਦਵਾਰ ਨੂੰ ਖਰਚ ਸਕਣ ਦੇ ਆਦੇਸ਼ ਦਿੱਤੇ ਗਏ ਸਨ, ਉਸ ਤੋਂ ਵੱਧ ਤਾਂ ਰੋਜ਼ ਦੌੜਦੀਆਂ, ਭਾਂਤ-ਭਾਂਤ ਦੀਆਂ ਗੱਡੀਆਂ 'ਤੇ ਹੀ ਫੂਕਿਆ ਗਿਆ..... ਧੂੜ ਅਤੇ ਧੂੰਏ ਦਾ ਪ੍ਰਦੂਸ਼ਣ, ਜ਼ੀਰੀ ਦੇ ਮੌਸਮ ਨੂੰ ਮਾਤ ਪਾ ਗਿਆ। ਚੋਣ ਕਮਿਸ਼ਨ ਦੀਆਂ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਵੋਟਾਂ/ਵੋਟਰਾਂ ਦੀ ਖਰੀਦੋ-ਫਰੋਖਤ ਪੂਰੇ ਜ਼ੋਰ-ਸ਼ੋਰ ਨਾਲ ਹੋਈ ਹੈ। ਸ਼ਬਦਾਂ ਦੇ ਸਹੀਂ ਅਰਥਾਂ 'ਚ, ਇਹ ਕੋਈ ਚੋਣ ਨਾ ਹੋ ਕੇ, ਪੈਸਾ-ਫੂਕ ਤਮਾਸ਼ਾ ਸੀ।

'ਪੈਸੇ ਤੇ ਸਿਰਫ ਪੈਸੇ ਦੀ' ਇਸ ਖੇਡ ਨੇ ਜਿੱਥੇ ਆਮ ਲੋਕਾਂ ਦੀ ਮੱਤ ਮਾਰਨ ਦਾ ਕੰਮ ਕੀਤਾ ਹੈ, ਉੱਥੇ ਹੋਰ ਵੀ ਕਈ ਤਬਸਰੇ ਯੋਗ ਤੱਤ-ਤੱਥ ਸਾਹਮਣੇ ਲਿਆਂਦੇ ਹਨ, ਜਿਵੇਂ ਕਿਸੇ ਪਾਰਟੀ, ਗੱਠ-ਜੋੜ ਜਾਂ ਵਿਅਕਤੀ ਪਾਸ, ਲੋਕਾਂ ਲਈ, ਕੋਈ ਸਿਧਾਂਤ, ਪ੍ਰੋਗਰਾਮ ਜਾਂ ਧਾਰਨਾ ਨਹੀਂ ਸੀ, ਬਲਕਿ ਲਲਚਾਊ ਵਾਅਦੇ ਤੇ ਗੁਮਰਾਹਕੁੰਨ ਲਾਰੇ -ਨਾਹਰੇ ਸਨ। ਕਈ ਤਾਂ ਇਸ ਹੱਦ ਤੱਕ ਦਾ ਵਿਗਾੜ ਸੀ ਜਿਵੇਂ ਨੇਤਾ-ਲੋਕ 'ਰਾਜੇ-ਮਹਾਰਾਜੇ ' ਹੋਣ ਤੇ ਲੋਕ ਵਿਚਾਰੇ ਉਹਨਾਂ ਦੀ 'ਰਿਆਇਆ' ਜਾਂ ਫਿਰ, ਨੇਤਾ-ਲੋਕ ਵੱਡੇ 'ਦਾਨੀ-ਪੁਰਸ਼' ਅਤੇ ਕਮਾਊ ਜਨਤਾ 'ਤਰਸਯੋਗ-ਮੰਗਤੇ' ਜਿਨ੍ਹਾਂ ਨੂੰ ਉਹ ਸਦਾ ਲਈ ਬੁਰਕੀਆਂ ਪਾ-ਪਾ ਪਾਲਦੇ ਰਹਿਣਗੇ। ਯਾਨੀ. 'ਕੀਮਤੀ ਵੋਟ' ਦਾ ਮਾਲਕ/ਚੋਣਕਾਰ, ਉਹਨਾਂ ਨੇਤਾਵਾਂ ਦਾ 'ਮਾਲਕ' ਨਹੀਂ, ਸਗੋਂ ਇਸ ਦੇ ਐਨ ਉਲਟ, ਲੀਡਰਾਂ ਦਾ 'ਸੇਵਕ' ਹੈ. ਤੇ ਉਹ ਲੀਡਰ, ਉਸ ਦੀਆਂ ਸੇਵਾਵਾਂ ਬਦਲੇ, ਉਸਦੀ ਦੇਖ-ਰੇਖ ਕਰਦੇ ਰਹਿਣਗੇ। ਭਾਵ, ਵੋਟਰ 'ਮੱਤ-ਦਾਤਾ' ਨਹੀਂ 'ਮੰਗ-ਖਾਣਾ' ਹੈ।

ਦੂਜੇ ਇੱਕ ਹੋਰ ਤੱਥ ਸਾਹਮਣੇ ਆਇਆ ਹੈ ਕਿ ਕਿਸੇ ਧਾਰਨਾ/ਸਿਧਾਂਤ 'ਤੇ ਗਠਿਤ ਨਾ ਹੋਣ ਕਰਕੇ ਨਿੱਜੀ ਬੇਇੱਤਬਾਰੀ ਖੁਲ੍ਹ ਕੇ ਸਾਹਮਣੇ ਆਈ ਹੈ... ਕਿਸੇ ਉਮੀਦਵਾਰ ਲਈ ਕਵਰਿੰਗ ਕੈਂਡੀਡੇਟ ਆਮ ਕਰਕੇ, ਪਾਰਟੀਆਂ ਵੱਲੋਂ ਨਹੀਂ, ਸਗੋਂ, ਨਿੱਜੀ ਤੌਰ 'ਤੇ ਆਪਣੇ ਬੰਦਿਆਂ ਨੂੰ ਹੀ ਇਹ ਮਾਣ ਬਖਸ਼ਿਆ ਗਿਆ। ਇੱਥੇ, ਇਹ ਵੀ ਵਰਨਣ ਯੋਗ ਹੈ ਕਿ ਸਰਬ-ਪੱਖੀ ਸਿਧਾਂਤ ਹੀਣਤਾ ਕਾਰਨ ਹੀ ਆਖਰੀ ਤਰੀਕਾਂ ਤੱਕ, ਨਿੱਜਵਾਦ ਤੇ ਮੌਕਾਪ੍ਰਸਤੀ ਭਾਰੂ ਪਾਈ ਗਈ.... ਲੀਡਰ, ਇੱਧਰੋਂ ਉੱਧਰ ਤੇ ਉਧਰੋਂ-ਇੱਧਰ, ਡੱਡੂ-ਟਪੂਸੀਆਂ ਮਾਰਦੇ ਰਹੇ ਤੇ ਪਾਰਟੀਆਂ ਦੇ ਠੱਗ ਵਣਜਾਰੇ ਮੁਖੀ, ਅਜਿਹੇ ਮੌਕਾਪ੍ਰਸਤਾਂ ਨੂੰ ਸਤਿਕਾਰਦੇ ਰਹੇ ਜਾਂ ਕਹਿ ਲਓ, ਆਪਣਿਆਂ ਨੂੰ ਦੁਰਕਾਰਦੇ 'ਤੇ ਦੂਜਿਆਂ ਨੂੰ ਪੁਚਕਾਰਦੇ ਰਹੇ। ਲੋਕ ਵਿਚਾਰੇ ਦੇਖਦੇ ਹੀ ਰਹੇ।

ਜਿਲਦ ਨੰ: 6 ਰਜਿ ਨੰ: PUNPUN/2002/5393 ਅੰਕ : 3

## 17ਵੇਂ ਡੈਲੀਗੇਟ ਇਜਲਾਸ ਵਿੱਚ ਸ਼ਾਮਲ ਡੈਲੀਗੇਟ, ਪ੍ਰਧਾਨਗੀ ਮੰਡਲ ਅਤੇ ਸੰਬੋਧਨ ਕਰਦੇ ਹੋਏ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਮਿੰਘਮ ਦੇ ਪ੍ਰਧਾਨ ਸ਼੍ਰੀ ਲਵਕੇਸ਼ ਪ੍ਰਾਸ਼ਰ








### ਜ਼ੀਰੋ ਗੁਰੂਤਾ ਵਿੱਚ ਤੈਰਿਆ ਹਾਕਿੰਗ

ਸੁਪ੍ਰਸਿੱਧ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਨੇ ਵਿਸ਼ੇਸ ਤੌਰ 'ਤੇ ਤਿਆਰ ਕੀਤੇ ਗਏ ਜਹਾਜ ਵਿੱਚ ਬਿਨਾਂ ਗੁਰੂਤਾ ਸ਼ਕਤੀ ਵਾਲੇ ਖੇਤਰ ਵਿੱਚ ਸਫਲਤਾ ਪੂਰਵਕ ਉਡਾਣ ਪੂਰੀ ਕੀਤੀ ਹੈ। ਉਡਾਣ ਪੂਰੀ ਕਰਨ ਉਪਰੰਤ, ਅਸਾਧ ਰੋਗ ਤੋਂ ਪੀੜਤ ਕਾਫੀ ਖੁਸ਼ ਸੀ। ਉਸਨੇ ਇਸਨੂੰ ਸ਼ਾਨਦਾਰ ਅਨੁਭਵ ਕਰਾਰ ਦਿੱਤਾ ਹੈ। ਏ ਬ੍ਰੀਫ ਹਿਸਟਰੀ ਆਫ ਟਾਈਮ ਦੇ ਲੇਖਕ ਐਸ.ਐਲ.ਏ. ਨਾਂ ਦੀ ਬਿਮਾਰੀ ਤੋਂ ਪੀੜਤ ਹਨ, ਜਿਸ ਨਾਲ ਮਨੁੱਖ ਦੇ ਪੱਠੇ ਕੰਮ ਕਰਨਾ ਬੰਦ ਕਰ ਦਿੰਦੇ ਹਨ। ਗੰਭੀਰ ਵਿਕਲਾਂਗਤਾ ਦੇ ਬਾਵਜੂਦ ਸਟੀਫਨ ਹਾਕਿੰਗ ਨੇ ਇਸ ਉਡਾਣ ਨੂੰ ਬਿਨ੍ਹਾਂ ਕਿਸੇ ਰੁਕਾਵਟ ਜਾਂ ਅੜਿੱਕੇ ਦੇ ਪੂਰਾ ਕੀਤਾ। ਨਾਸਾ ਦੇ ਕਨੇਡੀ ਅੰਤਰਿਕਸ਼ ਕੇਂਦਰ ਤੋਂ ਉਡਾਣ ਭਰਨ ਤੋਂ ਬਾਅਦ ਜਹਾਜ ਇੱਕ ਘੰਟੇ ਤੋਂ ਵੀ ਜਿਆਦਾ ਅਕਾਸ਼ ਵਿੱਚ ਰਿਹਾ ਅਤੇ 25-25 ਸੈਕਿੰਡ ਦੇ ਸਮਿਆਂ ਲਈ ਭਾਰ ਰਹਿਤ ਗੁਰੂਤਾ ਖਿੱਚ ਵਾਲੇ ਖੇਤਰ ਵਿੱਚੋਂ ਗੁਜਰਿਆ। ਆਮ ਯਾਤਰੀਆਂ ਲਈ ਇਸ ਜਹਾਜ ਦਾ ਕਿਰਾਇਆ 3750 ਡਾਲਰ ਹੈ ਜਦੋਂ ਸਟੀਫਨ ਨੇ ਮੁਫ਼ਤ ਵਿੱਚ ਹੂਟੇ ਲਏ।

(ਅਮਰ ਉਜਾਲਾ 23 ਅਪ੍ਰੈਲ, 07)

If undelivered please return to :

**Tarksheel**

**Tarksheel Bhawan, Tarksheel Chowk, Sanghera Bye Pass, BARNALA-148101**
**Post Box No. 55**
Ph. 01679-241466, Cell. 98769 53561
Web : www.tartsheel.in

BOOK POST
(Printed Matter)

9

TO Baljinder Singh